ਰਾਸਟਰੀ ਜੀਵਨੀਆਂ ਦੀ ਲੜੀ

# ਸ੍ਰੀ ਅਰਵਿੰਦ

ਨਵਜਾਤ

ਅਨੁਵਾਦਕ

ਪੂਰਨ ਸਿੰਘ ਕੰਵਰ



ਨੈਸ਼ਨਲ ਬੁਕ ਟਰੱਸਟ, ਇੰਡੀਆ

ISBN 81-237-2155-2

1977 ਸ਼ੱਕ ਸੰਮਤ (1898)

ਤੀਜਾ ਸੰਸਕਰਣ 1997 (ਸ਼ੱਕ ਸੰਮਤ 1919)



Sri Aurobindo *(Punjabi)*

ਮੁੱਲ : **30.00**

ਨਿਰਦੇਸ਼ਕ, ਨੈਸ਼ਨਲ ਬੁਕ ਟਰੱਸਟ, ਇੰਡੀਆ, ਏ–5, ਗਰੀਨ ਪਾਰਕ
ਨਵੀਂ ਦਿੱਲੀ - 110016 ਵਲੋਂ ਪ੍ਰਕਾਸ਼ਿਤ।

# ਤਤਕਰਾ

# ਧੰਨਵਾਦ

ਲੇਖਕ ਉਹਨਾਂ ਸਾਰੇ ਦੋਸਤਾਂ ਦਾ ਧੰਨਵਾਦ ਕਰਦਾ ਹੈ ਜਿਨ੍ਹਾਂ ਨੇ ਇਸ ਪੁਸਤਕ ਲਈ ਮਦਦ ਤੇ ਸੁਝਾਅ ਦਿੱਤੇ, ਖ਼ਾਸ ਤੌਰ ਤੇ ਨਲਿਨੀ ਕਾਂਤ ਗੁਪਤਾ, ਅਮਲ ਕਿਰਨ ਜੂਲੀ ਮੈਡਲਾਕ, ਮੋਰੀ ਅਲਦਰਿਜ ਅਤੇ ਐਮ. ਸ਼ਿਵਦਾਸ ਦਾ।

# ਮੁਖਬੰਧ

ਹਜ਼ਾਰਾਂ ਲੋਕੀਂ ਜਿਹੜੇ ਪਾਂਡੀਚੇਰੀ ਵਿਚ ਸ੍ਰੀ ਅਰਵਿੰਦ ਦੇ ਆਸ਼ਰਮ ਨੂੰ ਦੇਖਣ ਆਉਂਦੇ ਹਨ ਉਹ ਉਥੋਂ ਦੇ ਸ਼ਾਂਤੀ ਭਰਪੂਰ ਵਾਤਾਵਰਣ ਦਾ ਆਨੰਦ ਮਾਣਦੇ ਹਨ। ਇਹ ਸ਼ਾਂਤ ਵਾਤਾਵਰਣ ਆਸ਼ਰਮ ਦੇ ਮੁਖ ਭਵਨ ਵਿਚ ਜਿਥੇ ਸ੍ਰੀ ਮਾਂ ਰਹਿੰਦੇ ਸਨ, ਵਿਸ਼ੇਸ਼ ਰੂਪ ਵਿਚ ਅਨੁਭਵ ਕੀਤਾ ਜਾਂਦਾ ਹੈ। ਇਥੇ ਹੀ ਵਿਹੜੇ ਵਿਚ ਸ੍ਰੀ ਅਰਵਿੰਦ ਦੀ ਸਮਾਧ ਹੈ। 35 ਫੁੱਟ ਉੱਚਾ ਇਕ ਰੁੱਖ (ਜਿਸ ਨੂੰ ਬਨਸਪਤੀ ਵਿਗਿਆਨ ਵਿਚ ਪੇਲਟੋ ਫ਼ੋਰਮ ਫ਼ੇਰੁਜੀਨਮ' ਆਖਦੇ ਹਨ) ਕੁਦਰਤ ਵਲੋਂ ਸਮਾਧ ਤੇ ਛਤਰ ਦਾ ਕੰਮ ਕਰਦਾ ਹੈ। ਸ੍ਰੀ ਮਾਂ ਨੇ ਇਸ ਰੁੱਖ ਦਾ ਨਾਂ ਸੇਵਾ ਰੁੱਖ' ਰਖਿਆ ਸੀ। ਸਮਾਧ ਦੇ ਇਰਦ-ਗਿਰਦ ਸਾਧਕ ਅਤੇ ਦਰਸ਼ਕ ਇਕੱਠੇ ਸਾਧਨਾ ਕਰਦੇ ਹਨ। ਕੁਝ ਤਾਂ ਅਧਿਆਤਮਿਕ ਕਾਇਆ ਕਲਪ ਹਾਸਲ ਕਰਨ ਲਈ ਟੇਕ ਲਗਾਉਂਦੇ ਹਨ ਅਤੇ ਕੁਝ ਆਪਣੀ ਜ਼ਿੰਦਗੀ ਦੀਆਂ ਮੁਸੀਬਤਾਂ ਤੇ ਔਕੜਾਂ ਭਗਵਾਨ ਅਰਵਿੰਦ ਦੇ ਚਰਣਾਂ 'ਚ ਰਖਦੇ ਹਨ ਅਤੇ ਉਨ੍ਹਾਂ ਦੀ ਮਦਦ ਲੈਣ ਲਈ ਅਰਦਾਸ ਕਰਦੇ ਹਨ। ਇਸ ਵਿਚ ਕੋਈ ਸ਼ੱਕ ਨਹੀਂ ਕਿ ਉਹ ਸਾਰੇ ਆਪਣੀ ਆਪਣੀ ਸ਼ਰਧਾ ਅਨੁਸਾਰ ਮਦਦ ਪਾਉਂਦੇ ਹਨ। ਸ੍ਰੀ ਮਾਂ ਕਹਿੰਦੇ ਸਨ : 'ਸ੍ਰੀ ਅਰਵਿੰਦ ਸਾਨੂੰ ਛੱਡ ਕੇ ਨਹੀਂ ਗਏ। ਉਹ ਪਹਿਲੇ ਦੀ ਤਰ੍ਹਾਂ ਹੀ ਇਥੇ ਵਾਸ ਕਰਦੇ ਹਨ। ਸਾਡਾ ਇਹ ਫ਼ਰਜ਼ ਹੈ ਕਿ ਅਸੀਂ ਉਨ੍ਹਾਂ ਦੇ ਅਧੂਰੇ ਕੰਮ ਨੂੰ ਈਮਾਨਦਾਰੀ, ਉਤਸੁਕਤਾ ਤੇ ਟੇਕ ਨਾਲ ਪੂਰਾ ਕਰੀਏ।' ਫਿਰ ਉਹ ਕਹਿੰਦੇ ਹਨ : 'ਪ੍ਰਭੂ! ਅੱਜ ਸਵੇਰੇ ਹੀ ਤੁਸਾਂ ਮੈਨੂੰ ਇਹ ਆਸ ਦਿੱਤੀ ਹੈ ਕਿ ਤੁਸੀਂ ਸਾਡੇ ਪਾਸ ਇਥੇ ਰਹੋਗੇ ਜਦੋਂ ਤਕ ਤੁਹਾਡਾ ਕੰਮ ਪੂਰਾ ਨਹੀਂ ਹੋ ਜਾਂਦਾ; ਤੁਸਾਂ ਦਾ ਸਾਡੇ ਪਾਸ ਰਹਿਣਾ ਖ਼ਾਲੀ ਵਿਚਾਰਾਂ ਵਿਚ ਹੀ ਨਹੀਂ, ਸਗੋਂ ਇਕ ਜਿਊਂਦੀ ਜਾਗਦੀ ਕੰਮ ਕਰਨ ਵਾਲੀ ਸ਼ਕਤੀ ਦੇ ਰੂਪ ਵਿਚ ਹੋਵੇਗਾ। ਤੁਸਾਂ ਸਪੱਸ਼ਟ ਸ਼ਬਦਾਂ ਵਿਚ ਇਸ ਭੌਂ ਦੇ ਕਾਇਆ ਕਲਪ ਹੋਣ ਤਕ ਨਾਂ ਛੱਡਣ ਦਾ ਵਾਧਾ ਕੀਤਾ ਹੈ। ਸਾਨੂੰ ਇਹ ਵਰ ਦਿਉ ਕਿ ਅਸੀਂ ਤੁਹਾਨੂੰ ਆਪਣੇ ਪਾਸ ਰਖਣ ਦੇ ਯੋਗ ਹੋਈਏ ਅਤੇ ਅਸੀਂ ਜ਼ਿਆਦਾ ਤੋਂ ਜ਼ਿਆਦਾ ਤੁਹਾਡੇ ਇਸ ਉੱਤਮ ਕੰਮ ਨੂੰ ਪੂਰਾ ਕਰਨ ਵਿਚ ਪਵਿੱਤਰ ਹੋਈਏ ਤੇ ਟੇਕ ਲਗਾਈਏ।'

ਸ੍ਰੀ ਅਰਵਿੰਦ ਜੀ ਨੇ 5 ਦਸੰਬਰ 1950 ਨੂੰ ਤੜਕੇ 1.26 ਵਜੇ ਦੇਹ ਛੱਡੀ। ਉਹਨਾਂ ਦੀ ਦੇਹ ਦੇ ਗਿਰਦ ਇਕ ਅਧਿਆਤਮਿਕ ਚਾਨਣ ਸੀ ਜਿਸ ਨੇ ਦੇਹ ਨੂੰ ਗਲਣ ਸੜਨ ਤੋਂ ਰੋਕਿਆ। ਉਹਨਾਂ ਦੀ ਦੇਹ ਚਾਰ ਦਿਨਾਂ ਤੋਂ ਵਧ ਭਗਤਾਂ ਦੇ ਦਰਸ਼ਨਾ ਲਈ ਰਖੀ ਗਈ ਅਤੇ 9 ਦਸੰਬਰ 1950 ਨੂੰ ਦੁਪਿਹਰ ਬਾਅਦ ਹੀ ਉਹਨਾਂ ਦਾ ਸਸਕਾਰ ਕੀਤਾ ਗਿਆ। ਸੰਗਮਰਮਰ ਦੀ ਬਣੀ ਸਮਾਧ, ਜਿਹੜੀ ਸਦਾ ਸੁੰਦਰ ਫੁੱਲਾਂ ਨਾਲ ਸਜੀ ਰਹਿੰਦੀ ਹੈ, ਉਤੇ ਇਹ ਸ਼ਬਦ ਉਕਰੇ ਹਨ:

ਹੇ ਪ੍ਰਭੂ ਅਸੀਂ ਤੁਹਾਡੇ ਅਪਾਰ ਅਭਾਰੀ ਹਾਂ ਕਿਉਂ ਜੇ ਤੁਸੀਂ ਸਾਡੇ ਦੇਵਤਾ ਨੂੰ

ਦੇਹ ਦਿੱਤੀ। ਅਸੀਂ ਤੁਹਾਨੂੰ ਸਤਿਕਾਰਯੋਗ ਪ੍ਰਣਾਮ ਕਰਦੇ ਹਾਂ ਕਿਉਂ ਜੋ ਤੁਸਾ ਸਾਡੇ ਵਾਸਤੇ ਬਹੁਤ ਕੰਮ ਕੀਤੇ, ਸੰਘਰਸ਼ ਕੀਤੇ ਦੁਖ ਸਹਿਣ ਕੀਤੇ, ਆਸਾਂ ਪ੍ਰੀਤੀਆਂ ਕੋਸ਼ਿਸ਼ਾਂ ਕੀਤੀਆਂ ਅਤੇ ਅਸੀਂ ਇਹ ਅਰਦਾਸ ਕਰਦੇ ਹਾ ਕਿ ਅਸੀਂ ਆਪ ਨੂੰ ਕਿਸੇ ਪਲ ਨਾ ਭੁਲਾਈਏ।

ਹੁਣ ਕੁਦਰਤੀ ਇਹ ਸਵਾਲ ਪੈਦਾ ਹੁੰਦਾ ਹੈ ਕਿ ਸ੍ਰੀ ਅਰਵਿੰਦ ਜੀ ਨੇ ਇਹ ਸਭ ਕਿਵੇਂ ਕੀਤਾ?

ਇਸ ਸਵਾਲ ਦਾ ਉੱਤਰ ਮੁਸਕਲ ਵੀ ਹੈ ਤੇ ਆਸਾਨ ਵੀ। 'ਮੇਰੇ ਜੀਵਨ ਬਾਰੇ ਕੋਈ ਨਹੀਂ ਲਿਖ ਸਕਦਾ ਕਿਉਂਕਿ ਇਹ ਉੱਪਰਲੇ ਪੱਧਰ ਤੇ ਨਹੀਂ ਸੀ', ਸ੍ਰੀ ਅਰਵਿੰਦ ਨੇ ਲਿਖਿਆ ਹੈ। ਪਰ ਉਹਨਾਂ ਦਾ ਉੱਪਰਲੇ ਪੱਧਰ ਦਾ ਜੀਵਨ ਜੋ ਵੇਖਣ ਯੋਗ ਹੈ, ਹੈਰਾਨ ਕਰਦਾ ਹੈ। ਫੇਰ ਉਹਨਾਂ ਆਪਣੀਆਂ ਕਿਰਤਾਂ ਵਿਚ ਆਪਣੀ ਅੰਦਰੂਨੀ ਜ਼ਿੰਦਗੀ ਅਤੇ ਆਪਣੇ ਅਧਿਆਤਮਿਕ ਕੰਮਾਂ ਤੇ ਚਾਨਣ ਪਾਇਆ ਹੈ। ਇਹਨਾਂ ਕਿਰਤਾਂ ਤੋਂ ਉਹਨਾਂ ਦੇ ਕੀਤੇ ਕੰਮ ਦਾ ਅਨੁਮਾਨ ਲਗਾਇਆ ਜਾ ਸਕਦਾ ਹੈ। ਇਸ ਪੁਸਤਕ ਵਿਚ ਅਸੀਂ ਸ੍ਰੀ ਅਰਵਿੰਦ ਦੇ ਸ਼ਬਦਾਂ ਨੂੰ ਜ਼ਿਆਦਾ ਤੋ ਜ਼ਿਆਦਾ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਹੈ ਤਾਂ ਜੋ ਪਾਠਕ ਆਪਣੀ ਸੁਚੇਤਨਾ ਪੱਧਰ ਦੇ ਅਨੁਸਾਰ ਉਹਨਾਂ ਦਾ ਆਨੰਦ ਮਾਣ ਸਕਣ ਅਤੇ ਉਹਨਾਂ ਵਿਚ ਭਰੀ ਅਧਿਆਤਮਿਕ ਸ਼ਕਤੀ ਤੋਂ ਲਾਭ ਉਠਾ ਸਕਣ।

ਅਸੀਂ ਸ੍ਰੀ ਅਰਵਿੰਦ ਜੀ ਨੂੰ ਮਹਾਨ ਰਾਸ਼ਟਰਵਾਦੀ ਦੇ ਨਾਂ ਨਾਲ ਯਾਦ ਕਰਦੇ ਹਾਂ ਜਿਨ੍ਹਾਂ ਭਾਰਤ ਦੀ ਆਜ਼ਾਦੀ ਲਈ ਸੰਘਰਸ਼ ਕੀਤਾ। ਅਸੀਂ ਉਹਨਾਂ ਦੀ ਇਕ ਮਹਾਨ ਕਵੀ ਤੇ ਲਿਖਾਰੀ ਹੋਣ ਦੇ ਨਾਤੇ ਪ੍ਰਸ਼ੰਸਾ ਕਰਦੇ ਹਾਂ ਅਤੇ ਇਕ ਮਹਾਨ ਯੋਗੀ ਦੇ ਨਾਤੇ ਉਹਨਾਂ ਦੀ ਪੂਜਾ ਕਰਦੇ ਹਾਂ। ਪਰ ਇਹ ਸਾਰੀਆਂ ਤਾਰੀਫ਼ਾਂ ਉਹਨਾਂ ਦੇ ਅਧਿਆਤਮਿਕ ਵਿਅਕਤਿਤਵ ਦਾ ਇਕ ਅਧੂਰਾ ਮੁਲਾਂਕਣ ਹੈ।

ਵਿਗਿਆਨ ਸਾਨੂੰ ਦੱਸਦਾ ਹੈ ਕਿ ਕੁਦਰਤ ਵਿਚ ਇਕ ਉੱਨਤਸ਼ੀਲ ਵਿਕਾਸ ਹੈ ਜਿਸ ਅੰਦਰ ਪੱਥਰ ਤੋਂ ਪੌਦਾ, ਪੌਦੇ ਤੋਂ ਜਾਨਵਰ ਅਤੇ ਜਾਨਵਰ ਤੋਂ ਇਨਸਾਨ ਬਣਦਾ ਹੈ। ਭਾਰਤ ਵਿਚ ਇਸ ਵਿਕਾਸ ਨੂੰ ਪੌਰਾਣਾਂ ਵਿਚ ਦਸ ਅਵਤਾਰਾਂ ਦੇ ਰੂਪ ਵਿਚ ਵਿਖਿਆਣ ਕੀਤਾ ਗਿਆ ਹੈ। ਇਹ ਅਵਤਾਰ ਇਵੇਂ ਹਨ: ਮਤਸਏ, ਕੂਰਮਾ, ਵਰਾਹਾ, ਨਰਸਿੰਘ, ਵਮਨ, ਪਰਸ਼ੂਰਾਮ, ਰਾਮ, ਕ੍ਰਿਸ਼ਨ, ਬੁੱਧ ਅਤੇ ਕਲਕੀ। ਸ੍ਰੀ ਅਰਵਿੰਦ ਆਖਦੇ ਹਨ ਕਿ ਇਸ ਵਿਕਾਸ ਵਿਚ ਮਨੁੱਖ ਅੰਤ ਵਿਚ ਨਹੀਂ, ਪਰ ਵਿਚਕਾਰ ਹੀ ਆਉਂਦਾ ਹੈ। ਮਨੁੱਖ ਦਾ ਵੀ ਪਰੀਵਰਤਨ ਹੋਵੇਗਾ। ਉਹ ਮਾਨਸਿਕ ਸੁਚੇਤਨਾ ਵਿਚ ਹੈ। ਉਸ ਵਿਚ ਛੁਪੀਆਂ ਤਾਕਤਾਂ ਹਨ ਜੋ ਮਨ ਅਤੇ ਲਿਵ-ਸ਼ਕਤੀ ਤੋਂ ਪਰ੍ਹੇ ਹਨ ਜਿਨ੍ਹਾਂ ਨੂੰ ਅਸੀਂ ਸਚ-ਸੁਚੇਤਨਾ ਜਾਂ ਪਰਮ ਮਨ ਦਾ ਨਾਮ ਦੇ ਸਕਦੇ ਹਾਂ। ਵਿਕਾਸ ਦੀ ਕੁਦਰਤੀ ਨੀਤੀ ਅਨੁਸਾਰ ਇਸ ਦਾ ਪਰੀਵਰਤਨ ਵੀ ਹੋਵੇਗਾ, ਪਰ ਇਸ ਨੂੰ ਹਜ਼ਾਰਾਂ ਸਾਲ ਲੱਗਣਗੇ। ਪਰ ਇਹ ਪਰੀਵਰਤਨ ਇਥੇ ਹੀ ਜਲਦੀ ਲਿਆਂਦਾ ਜਾ ਸਕਦਾ ਹੈ। ਫਿਰ ਧਰਤੀ ਤੇ ਜੀਵਨ ਬਦਲ ਜਾਵੇਗਾ। ਮਨੁੱਖ ਦਾ ਮਨ ਚਾਨਣ ਦਾ ਮਨ ਬਣ ਜਾਵੇਗਾ, ਇਸ ਵਿਚ ਸਾਰਾ ਗਿਆਨ ਸਮਾਇਆ ਹੋਵੇਗਾ। ਸਰੀਰ ਵੀ ਬਦਲ ਕੇ ਚਾਨਣ ਦਾ ਸਰੀਰ ਬਣ ਜਾਵੇਗਾ। ਧਰਤੀ ਤੇ ਹਰ ਚੀਜ਼ ਬਦਲ ਜਾਵੇਗੀ। ਅਧਿਆਤਮਿਕ ਦੈਵੀ ਜੀਵਨ ਇਕ

ਜਿਉਂਦਾ ਜਾਗਦਾ ਸੱਚ ਬਣ ਜਾਵੇਗਾ।

ਇਸ ਦਾ ਸੱਚਾ ਮਹੱਤਵ ਉਦੋਂ ਹੀ ਸਮਝ ਆਵੇਗਾ ਜਦੋਂ ਪੂਰਾ ਪਰੀਵਰਤਨ ਹੋਵੇਗਾ ਅਤੇ ਸਰੀਰ ਵੀ ਬਦਲ ਜਾਏਗਾ। ਅੱਜ ਕੇਵਲ ਕੁਝ ਹੀ ਇਸ ਦੀ ਕਲਪਨਾ ਕਰ ਸਕਦੇ ਹਨ।

ਭਵਿੱਖ ਸ੍ਰੀ ਅਰਵਿੰਦ ਨੂੰ ਇਕ ਅਵਤਾਰ ਸਮਝੇਗਾ ਜਿਨ੍ਹਾਂ ਨੇ ਆਤਮਿਕ ਯੁੱਗ ਨੂੰ ਸ਼ੁਰੂ ਕੀਤਾ। ਇਸ ਪ੍ਰਸੰਗ ਵਿਚ ਸ੍ਰੀ ਮਾਂ ਕਹਿੰਦੇ ਹਨ: ' ਸ੍ਰੀ ਅਰਵਿੰਦ ਮਨੁੱਖੀ ਸਰੀਰ ਵਿਚ ਅਤੀਮਾਨਸਿਕ ਸੁਚੇਤਨਾ ਦੇ ਅਵਤਾਰ ਸਨ। ਉਹਨਾਂ ਨੇ ਨਾ ਕੇਵਲ ਸਾਨੂੰ ਉਹ ਰਸਤਾ ਤੇ ਉਸ ਤੇ ਚਲਣ ਦਾ ਤਰੀਕਾ ਹੀ ਦੱਸਿਆ ਜਿਸ ਨਾਲ ਮੰਜ਼ਲ ਤੇ ਪੁੱਜਿਆ ਜਾਏ, ਪਰ ਆਪਣੀ ਅਨੁਭੂਤੀ ਨਾਲ ਮਿਸਾਲ ਵੀ ਕਾਇਮ ਕੀਤੀ। ਉਹਨਾਂ ਸਾਨੂੰ ਇਹ ਸਬੂਤ ਦਿੱਤਾ ਹੈ ਕਿ ਇੰਜ ਕੀਤਾ ਜਾ ਸਕਦਾ ਹੈ ਅਤੇ ਇੰਜ ਕਰਨ ਦਾ ਸਮਾਂ ਵੀ ਹੁਣ ਹੈ।' ਇਸ ਮਾਨਸਿਕ ਪਰੀਵਰਤਨ ਕਰਨ ਦੇ ਅਵਤਾਰ ਦੇ ਨਾਤੇ ਉਹਨਾਂ ਨੂੰ ਕੁਦਰਤੀ ਤੌਰ ਤੇ ਕੁਦਰਤ ਦੀਆਂ ਤਾਕਤਾਂ ਨਾਲ ਸੰਘਰਸ਼ ਦਾ ਪਹਿਲਾ ਧੱਕਾ ਸਹਿਣਾ ਪਿਆ। ਸ੍ਰੀ ਅਰਵਿੰਦ ਆਪਣੇ ਮਹਾਂਕਾਵਿ ਸਾਵਿਤਰੀ ਵਿਚ ਲਿਖਦੇ ਹਨ: 'ਪਰਮਾਤਮਾ ਦੇ ਦੂਤ ਨੂੰ ਜਿਹੜਾ ਆਤਮਾ ਦੇ ਵਿਕਾਸ ਵਿਚ ਮਦਦ ਕਰਨ, ਬੰਧਨਾਂ ਨੂੰ ਖੋਲ੍ਹਣ ਅਤੇ ਦੁਖ ਦੂਰ ਕਰਨ ਆਇਆ ਹੈ, ਬੰਧਨਾਂ ਵਿਚ ਬੱਝਣਾ ਪਵੇਗਾ ਅਤੇ ਦੁਖ ਸਹਿਣੇ ਪੈਣਗੇ।'

ਸ੍ਰੀ ਅਰਵਿੰਦ ਇਸ ਧਰਤੀ ਤੇ ਖ਼ਾਸ ਇਸ ਮਕਸੂਦੇ ਲਈ ਉਤਰੇ ਸਨ। ਸ੍ਰੀ ਮਾਂ ਇਸ ਗੱਲ ਦੀ ਪਰੋੜਤਾ ਕਰਦੇ ਹਨ ਕਿ ਸ੍ਰੀ ਅਰਵਿੰਦ ਨੇ ਅੱਡ-ਅੱਡ ਰੂਪਾਂ ਅਤੇ ਅੱਡ-ਅੱਡ ਨਾਵਾਂ ਨਾਲ ਧਰਤੀ ਤੇ ਮਹਾਨ ਪਰੀਵਰਤਨਾਂ ਲਈ ਧਰਤੀ ਦੇ ਇਤਿਹਾਸ ਦੇ ਸ਼ੁਰੂ ਤੋਂ ਅਵਤਾਰ ਲਏ ਹਨ। ਉਹਨਾਂ ਦਾ ਇਸ ਧਰਤੀ ਤੇ ਸਾਰਾ ਜੀਵਨ ਮਨ ਦੇ ਪ੍ਰਕਾਸ਼ ਲਈ ਵਿਸ਼ੇਸ਼ ਹਾਲਾਤ ਨੂੰ ਪੈਦਾ ਕਰਨ ਵਾਸਤੇ ਇਕ ਲਗਾਤਾਰ ਕੋਸ਼ਿਸ਼ ਸੀ। ਦਾਰਜੀਲਿੰਗ ਅਤੇ ਇੰਗਲੈਂਡ ਵਿਚ ਉਹਨਾਂ ਦੇ ਬਚਪਨ ਨੇ ਉਹਨਾਂ ਨੂੰ ਅੰਗਰੇਜ਼ੀ ਭਾਸ਼ਾ ਤੇ ਖ਼ਾਸ ਅਧਿਕਾਰ ਦਿੱਤਾ ਜਿਸ ਰਾਹੀਂ ਉਹਨਾਂ ਵਾਰਤਕ ਅਤੇ ਕਾਵਿ ਦੁਆਰਾ ਰੂਹਾਨੀ ਤਾਕਤ ਤੇ ਰੌਸ਼ਨੀ ਨਾਲ ਭਰੇ ਵਿਚਾਰਾਂ ਨੂੰ ਜਾਦੂ ਭਰੇ ਢੰਗ ਨਾਲ ਲਿਖਿਆ' ਜਿਸ ਤਰ੍ਹਾਂ ਪ੍ਰਾਚੀਨ ਭਾਰਤ ਵਿਚ ਲੋਕਾਂ ਨੇ ਆਪਣੇ ਆਪ ਨੂੰ ਸੰਸਕ੍ਰਿਤ ਵਿਚ ਵਿਅੱਕਤ ਕੀਤਾ ਸੀ। ਉਹਨਾਂ ਦੀਆਂ ਕਿਰਤਾਂ ਪਾਠਕ ਨੂੰ ਪ੍ਰੇਰਣਾ ਦਿੰਦੀਆਂ ਹਨ। ਇਹ ਉਹਨਾਂ ਦੇ ਆਂਤਰਿਕ ਜੀਵਨ ਦਾ ਸਾਧਨ ਤੇ ਉਸ ਦਾ ਪ੍ਰਗਟਾਵਾ ਹਨ। ਜੇ ਉਹਨਾਂ ਦਾ ਅੰਗਰੇਜ਼ੀ ਭਾਸ਼ਾ ਤੇ ਅਧਿਕਾਰ ਨਾ ਹੁੰਦਾ ਤਾਂ ਉਹ ਆਪਣੇ ਆਪ ਨੂੰ ਇਤਨੇ ਜ਼ੋਰਦਾਰ ਢੰਗ ਨਾਲ ਵਿਅੱਕਤ ਨਾ ਕਰ ਸਕਦੇ, ਨਾ ਹੀ ਉਹ ਆਪਣੇ ਅਨੁਭਵਾਂ ਨੂੰ ਅੰਗਰੇਜ਼ੀ ਬੋਲਣ ਵਾਲਿਆਂ ਨੂੰ ਦੱਸ ਸਕਦੇ।

ਸ੍ਰੀ ਅਰਵਿੰਦ ਦਾ ਭਾਰਤ ਦੀ ਆਜ਼ਾਦੀ ਲਈ ਸੰਘਰਸ਼ ਧਰਤੀ ਤੇ ਦੈਵੀ ਰਾਜ ਕਾਇਮ ਕਰਨ ਦੀ ਸ਼ੁਰੂਆਤ ਸੀ। ਆਪਣੇ ਜੀਵਨ ਦੇ ਆਖ਼ਰੀ ਹਿੱਸੇ ਵਿਚ ਜਦ ਉਹ ਪਾਂਡੀਚਰੀ ਅਤੀਮਾਨਸਿਕ ਭੌਤਿਕ ਉਚਾਈਆਂ ਤੈਅ ਕਰਨ ਲਈ ਆਏ ਤਾਂ ਉਹਨਾਂ ਨੇ ਆਤਮਿਕ ਚਾਨਣ ਧਰਤੀ ਤੇ ਲਿਆਂਦਾ। ਗਿਆਨ ਅਤੇ ਸ਼ਕਤੀ ਲਿਆ ਕੇ ਇਸ ਧਰਤੀ ਨੂੰ ਪਰੀਵਰਤਨ ਕਰਨ ਦੀ ਕੋਸ਼ਿਸ਼ ਕੀਤੀ।

ਉਹਨਾਂ ਆਪ ਹੀ ਸਾਨੂੰ ਦੱਸਿਆ ਹੈ: 'ਮੈਂ ਆਪਣੇ ਲਈ ਹੀ ਸਭ ਕੁਝ ਨਹੀਂ ਕਰ

ਰਿਹਾ ਕਿਉਂ ਜੋ ਮੈਨੂੰ ਆਪਣੇ ਲਈ ਕਿਸੇ ਚੀਜ਼ ਦੀ ਲੋੜ ਨਹੀਂ – ਨਾ ਹੀ ਨਿਰਵਾਣ ਦੀ ਅਤੇ ਨਾ ਹੀ ਮਾਨਸਿਕ ਪਰੀਵਰਤਨ ਦੀ। ਜੇ ਮੈਂ ਅਤੀਮਾਨਸਿਕ ਪਰੀਵਰਤਨ ਖੋਜ ਰਿਹਾ ਹਾਂ ਤਾਂ ਇਹ ਧਰਤੀ ਦੀ ਸੁਚੇਤਨਾ ਲਈ ਹੈ।'

ਸ੍ਰੀ ਮਾਂ ਨੇ ਵੀ 1930-31 ਵਿਚ ਇਸ ਵਿਸ਼ੇ ਨੂੰ ਇਉਂ ਬਿਆਨਿਆ: 'ਸੁਚੇਤਨਾ ਇਕ ਪੌੜੀ ਹੈ। ਹਰ ਭਾਗਾਂ ਭਰੇ ਯੁੱਗ ਵਿਚ ਕਿਸੇ ਨਾ ਕਿਸੇ ਮਹਾਨ ਆਤਮਾ ਨੇ ਇਸ ਵਿਚ ਇਕ ਡੰਡੇ ਦਾ ਵਾਧਾ ਕੀਤਾ ਹੈ ਤਾਂ ਜੋ ਆਮ ਸੁਚੇਤਨਾ ਪਹਿਲਾਂ ਨਾਲੋਂ ਇਕ ਦਰਜਾ ਹੋਰ ਉੱਪਰ ਚੜ੍ਹਨ ਯੋਗ ਹੋ ਜਾਵੇ। ਉੱਪਰ ਉੱਠਣਾ ਤੇ ਭੌਤਿਕ ਬੰਧਨਾਂ ਤੋਂ ਪੂਰੀ ਤਰ੍ਹਾਂ ਛੁਟਕਾਰਾ ਪਾਉਣਾ ਸੰਭਵ ਹੈ। ਫਿਰ ਪੌੜੀ ਦੀ ਲੋੜ ਨਹੀਂ ਰਹਿੰਦੀ। ਦੁਨੀਆ ਦੇ ਮਹਾਨ ਯੁੱਗਾਂ ਦੀ ਜਿੱਤ ਇਹ ਹੈ ਕਿ ਉਹਨਾਂ ਵਿਚ ਪੌੜੀ ਦੇ ਡੰਡਿਆਂ ਦਾ ਵਾਧਾ ਹੋਇਆ, ਇਸ ਧਰਤੀ ਨਾਲ ਸੰਬੰਧ ਵੀ ਨਾ ਟੁੱਟੇ, ਤੇ ਉੱਪਰ ਉੱਠਣ ਦੀ ਯੋਗਤਾ ਵੀ ਵਧੀ। ਸਾਰੇ ਪਾਸੇ ਆਪਣੇ ਸੰਬੰਧ ਨਾ ਤੋੜ ਕੇ ਉੱਪਰਲੀ ਅਤੇ ਹੇਠਲੀ ਤਹਿ ਨਾਲ ਸੰਬੰਧ ਕਾਇਮ ਰਖੇ। ਉੱਪਰ ਥੱਲੇ ਚਲਣਾ ਅਤੇ ਇਹਨਾਂ ਨੂੰ ਆਪਸ ਵਿਚ ਮਿਲਾਣਾ ਹੀ ਅਵਤਾਰ ਦਾ ਕੰਮ ਹੈ। ਜਦੋਂ ਕਦੀ ਵੀ ਕੋਈ ਅਵਤਾਰ ਇਸ ਪੌੜੀ ਵਿਚ ਵਾਧਾ ਕਰਦਾ ਹੈ, ਧਰਤੀ ਤੇ ਕਿਸੇ ਨਵੀਂ ਚੀਜ਼ ਦਾ ਨਿਰਮਾਣ ਹੁੰਦਾ ਹੈ। ਸ੍ਰੀ ਅਰਵਿੰਦ ਦੇ ਵਧਾਏ ਗਏ ਡੰਡੇ ਦਾ ਨਾਮ ਅਤੀਮਾਨਸਿਕ ਹੈ। ਇਸ ਰਾਹੀਂ ਸੁਚੇਤਨਾ ਅਤੀਮਾਨਸਿਕਤਾ ਦੀ ਦੁਨੀਆ ਵਿਚ ਪ੍ਰਵੇਸ਼ ਕਰੇਗੀ, ਪਰ ਫਿਰ ਵੀ ਉਹ ਆਪਣਾ ਨਿੱਜੀ ਅੰਸ਼ ਕਾਇਮ ਰੱਖੇਗੀ ਅਤੇ ਇਸ ਧਰਤੀ ਤੇ ਇਕ ਨਵੀਂ ਦੁਨੀਆ ਕਾਇਮ ਕਰੇਗੀ। ਬੇਸ਼ੱਕ ਇਹ ਆਖ਼ਰੀ ਮੰਜ਼ਿਲ ਨਹੀਂ ਕਿਉਂ ਜੋ ਜੀਵਨ ਹੋਰ ਵੀ ਉੱਚੀਆਂ ਪੱਧਰਾਂ ਤੇ ਹੈ। ਇਸ ਵੇਲੇ ਅਸੀਂ ਮਾਨਸਿਕ ਨੂੰ ਨੀਵਾਂ ਲਿਆਉਣ, ਸੰਸਾਰ ਨਵੇਂ ਸਿਰੇ ਤੋਂ ਬਨਾਉਣ ਅਤੇ ਇਸ ਨੂੰ ਫਿਰ ਸੱਚੇ ਅਤੀਮਾਨਸਿਕ ਬਣਾਉਣ ਵਿਚ ਰੁੱਝੇ ਹਾਂ। ਅਸਲ ਵਿਚ ਸਾਡਾ ਕੰਮ ਇਕ ਨਵਾਂ ਬੰਦੋਬਸਤ ਕਰਨਾ ਅਤੇ ਹਰ ਚੀਜ਼ ਨੂੰ ਆਪਣੇ ਠੀਕ ਸਥਾਨ ਤੇ ਰਖਣਾ ਹੈ। ਇਸ ਵੇਲੇ ਸ਼ਕਤੀ ਜਾਂ ਮਹਾਂ ਸਰਸਵਤੀ ਤਾਂ ਸੰਪੂਰਣ ਬੰਦੋਬਸਤ ਦੀ ਦੇਵੀ ਹੈ।

ਉੱਪਰ ਥੱਲੇ ਆਉਣ ਜਾਣ ਅਤੇ ਅਭੌਤਿਕ ਨੂੰ ਭੌਤਿਕ ਪੱਧਰ ਤੇ ਲਿਆਉਣ ਦੇ ਕੰਮ ਵਿਚ ਇਕਸਾਰਤਾ, ਸੁਚੇਤਨਾ ਦੀ ਹਾਲਤ ਵਿਚ ਹੀ ਲਿਆਂਦੀ ਜਾ ਸਕਦੀ ਹੈ। ਇਸ ਕੰਮ ਨੂੰ ਕਰਨ ਲਈ ਜਿਸ ਨੇ ਅਵਤਾਰ ਲਿਆ ਹੈ, ਉਹ ਇਸ ਕੰਮ ਨੂੰ ਪੂਰਾ ਕਰੇਗਾ ਭਾਵੇਂ ਉਹ ਜੇਲ੍ਹ ਵਿਚ ਹੀ ਰਹੇ ਅਤੇ ਕਿਸੇ ਨੂੰ ਨਾ ਵੇਖੇ ਕਿਉਂ ਜੋ ਇਹ ਕੰਮ ਸੁਚੇਤਨਾ ਦਾ ਹੈ। ਉਹ ਪਹਿਚਾਣੇ ਜਾਣ ਦੀ ਲੋੜ ਮਹਿਸੂਸ ਨਹੀਂ ਕਰਦਾ, ਨਾ ਹੀ ਉਹਨੂੰ ਕਿਸੇ ਬਾਹਰੀ ਸ਼ਕਤੀ ਦੀ ਲੋੜ ਹੁੰਦੀ ਹੈ। ਜਦੋਂ ਭੌਤਿਕ ਤੇ ਅਭੌਤਿਕ ਦਾ ਮੇਲ ਹੋ ਜਾਂਦਾ ਹੈ, ਇਕ ਨਵੀਂ ਚੀਜ਼ ਦੁਨੀਆ ਵਿਚ ਆਉਂਦੀ ਹੈ, ਫਿਰ ਇਕ ਨਵਾਂ ਸ਼ਹਿਰ ਬਣਦਾ ਹੈ ਅਤੇ ਫਿਰ ਉੱਤਮ ਸੰਸਾਰ ਦੀ ਸਥਾਪਨਾ ਹੁੰਦੀ ਹੈ।

ਮਨੁੱਖਤਾ ਦੇ ਸਾਹਮਣੇ ਕਈ ਉੱਦੇਸ਼ ਅਤੇ ਆਦਰਸ਼ ਰਾਜਨੀਤਕ, ਆਰਥਿਕ, ਸਮਾਜਿਕ ਹਨ ਜਿਨ੍ਹਾਂ ਰਾਹੀਂ ਮਨੁੱਖਤਾ ਟੁੱਟੇ ਫੁੱਟੇ ਤਰੀਕਿਆਂ ਨਾਲ ਜੀਵਨ ਦਾ ਇਕ ਸਹੀ ਰਸਤਾ ਲੱਭ ਰਹੀ ਹੈ, ਆਪਣੀ ਅੰਦਰੂਨੀ ਅਤੇ ਬਾਹਰੀ ਸ਼ਕਤੀਆਂ ਨੂੰ ਹਾਸਲ ਕਰਦੀ ਹੈ। ਪਰ ਮਨੁੱਖਤਾ ਦੇ ਸਾਹਮਣੇ ਜਲਦੀ ਜਲਦੀ ਵਿਕਾਸ ਦਾ ਆਦਰਸ਼ ਵਿਰਲਾ

ਹੀ ਰਖਿਆ ਗਿਆ ਹੈ। ਇਸ ਵਿਕਾਸ ਵਿਚ ਹੀ ਸੱਚੀ ਪ੍ਰਸੰਨਤਾ ਹੈ. ਪੂਰੀ ਸ਼ਾਂਤੀ ਹੈ. ਪੂਰਾ ਗਿਆਨ ਹੈ ਤੇ ਦੈਵੀ ਸ਼ਕਤੀ ਹੈ — ਉਹ ਸਾਰੀਆਂ ਚੀਜ਼ਾਂ ਜਿਨ੍ਹਾਂ ਦੀ ਮਨੁੱਖਤਾ ਨੂੰ ਖੋਜ ਹੈ। ਇਸ ਨਾਲ ਹੀ ਅੱਜ ਦੇ ਜੀਵਨ ਦੀਆਂ ਸਮੱਸਿਆਵਾਂ ਦਾ ਸਥਾਈ ਹੱਲ ਮਿਲ ਸਕਦਾ ਹੈ।

ਜੇ ਇਹ ਪੁਸਤਕ ਕੁਝ ਪਾਠਕਾਂ ਨੂੰ ਵੀ ਉਸ ਆਤਮਿਕ ਜੀਵਨ ਲਈ ਪ੍ਰੇਰਤ ਕਰ ਸਕੇ ਤਾਂ ਇਹ ਆਪਣਾ ਮੰਤਵ ਪੂਰਾ ਕਰ ਲਏਗੀ।

— **ਨਵਜਾਤ**

# 1. ਮੁਢਲੇ ਸਾਲ

ਸ੍ਰੀ ਅਰਵਿੰਦ ਦਾ ਜਨਮ ਕਲਕੱਤੇ ਵਿਚ ਬੈਰਿਸਟਰ ਮਨਮੋਹਨ ਘੋਸ਼ ਦੇ ਘਰ ਅਗਸਤ 15, 1872 ਈਸਵੀ ਨੂੰ ਤੜਕਸਾਰ ਸਾਢੇ ਚਾਰ ਵਜੇ ਹੋਇਆ। ਉਨ੍ਹਾਂ ਦੇ ਪਿਤਾ ਡਾਕਟਰ ਕ੍ਰਿਸ਼ਨ ਧਨ ਘੋਸ਼ ਇਕ ਸਿਵਿਲ ਮੈਡੀਕਲ ਅਫ਼ਸਰ ਸਨ। ਉਨ੍ਹਾਂ ਦੀ ਮਾਤਾ ਸਵਰਨ ਲਤਾ ਦੇਵੀ ਭਾਰਤੀ ਸੰਸਕ੍ਰਿਤੀ ਦੇ ਪ੍ਰਸਿੱਧ ਵਿਆਖਿਆਕਾਰ ਰਿਸ਼ੀ ਰਾਜ ਨਰਾਇਣ ਬੋਸ ਦੀ ਸਭ ਤੋਂ ਵੱਡੀ ਲੜਕੀ ਸੀ। ਸ੍ਰੀ ਅਰਵਿੰਦ ਤੀਸਰੇ ਲੜਕੇ ਸਨ। ਉਨ੍ਹਾਂ ਦੇ ਦੋ ਵੱਡੇ ਭਰਾ ਵਿਨੇ ਭੂਸ਼ਨ ਅਤੇ ਮਨਮੋਹਨ ਸਨ।

ਰਾਮ ਕ੍ਰਿਸ਼ਨ ਪਰਮ ਹੰਸ ਨੇ ਆਪਣੀ ਸਮਾਧੀ 15 ਅਗਸਤ ਵਾਲੇ ਦਿਨ ਲਗਾਈ ਸੀ ਅਤੇ ਇਹ ਉਹ ਦਿਨ ਵੀ ਸੀ ਜਿਸ ਨੇ ਭਾਰਤ ਦੀ ਆਜ਼ਾਦੀ ਦਾ ਦਿਨ ਹੋਣਾ ਸੀ। ਸ੍ਰੀ ਅਰਵਿੰਦ ਨੇ ਇਸ ਦੀ ਆਤਮਿਕ ਮਹੱਤਤਾ ਨੂੰ ਖੋਜ ਕੇ ਲਿਖਿਆ; "15 ਅਗਸਤ ਕੁਮਾਰੀ ਮੇਰੀ ਦੇ ਸਵਾਗਤ ਦਾ ਦਿਨ ਹੈ, ਇਸ ਦਾ ਅਰਥ ਹੈ ਕਿ ਜੜ੍ਹ ਪ੍ਰਕ੍ਰਿਤੀ ਦੈਵਿਕ ਪ੍ਰਕ੍ਰਿਤੀ ਤਕ ਪੁਜ ਰਹੀ ਹੈ; ਕੁਮਾਰੀ ਮੇਰੀ ਤੋਂ ਭਾਵ ਪ੍ਰਕ੍ਰਿਤੀ ਹੈ; ਈਸਾ ਮਨੁੱਖ ਵਿਚ ਪੈਦਾ ਹੋਈ ਦੈਵੀ ਆਤਮਾ ਹੈ; ਉਹ ਰੱਬ ਦਾ ਵੀ ਪੁੱਤਰ ਹੈ ਤੇ ਮਨੁੱਖ ਦਾ ਵੀ।"

ਰਾਜ ਨਰਾਇਣ ਬੋਸ ਅਤੇ ਉਨ੍ਹਾਂ ਦੇ ਜਵਾਈ ਕ੍ਰਿਸ਼ਨ ਧਨ ਘੋਸ਼ ਦੇ ਭਾਰਤੀ ਅਤੇ ਯੂਰਪੀਨ ਸੰਸਕ੍ਰਿਤੀਆਂ ਬਾਰੇ ਇਕਦਮ ਵਿਰੋਧੀ ਵਿਚਾਰ ਸਨ। ਸੰਨ 1861 ਦੇ ਨੇੜੇ ਤੇੜੇ ਰਾਜ ਨਰਾਇਣ ਬੋਸ ਨੇ ਅੰਗ੍ਰੇਜ਼ਾਂ ਦੇ ਤੌਰ ਤਰੀਕੇ ਅਪਨਾਉਣ ਵਾਲੇ ਬੰਗਾਲੀਆਂ ਨੂੰ ਆਪਣੀ ਸੰਸਕ੍ਰਿਤੀ ਅਤੇ ਆਪਣੇ ਰੀਤੀ ਰਿਵਾਜਾਂ ਵਲ ਲਿਆਉਣ ਦੀ ਹੌਸਲੇ ਭਰੀ ਕੋਸ਼ਿਸ਼ ਕੀਤੀ। ਉਸ ਨੇ ਉਨ੍ਹਾਂ ਨੂੰ ਬੰਗਾਲੀ ਵਿਚ ਲਿਖਣ ਤੇ ਬੋਲਣ, ਯੂਰਪੀਨ ਪੋਸ਼ਾਕ ਦੀ ਥਾਂ ਧੋਤੀਆਂ ਤੇ ਚਾਦਰ ਪਹਿਨਣ, ਭਾਰਤੀ ਖੇਡਾਂ ਅਤੇ ਸਰੀਰਕ ਕਸਰਤਾਂ ਅਪਨਾਉਣ ਤੇ ਦਵਾਈਆਂ ਦੇ ਹਿੰਦੂ ਢੰਗ ਨੂੰ ਉਨੱਤ ਕਰਨ ਆਦਿ ਦੀ ਪ੍ਰੇਰਨਾ ਦਿੱਤੀ। ਉਨ੍ਹਾਂ ਦਾ ਆਪਣੀ ਮਾਤਰ-ਭੂਮੀ ਨਾਲ ਤੀਬਰ ਪ੍ਰੇਮ ਸੀ। ਉਹ ਇਸ ਦੇ ਮਹਾਨ ਅਤੀਤ ਬਾਰੇ ਸੁਚੇਤ ਅਤੇ ਹੋਰ ਵੀ ਉੱਜਲੇ ਭਵਿੱਖ ਬਾਰੇ ਯਕੀਨੀ ਸਨ। ਉਨ੍ਹਾਂ ਨੇ ਭਾਰਤ ਦੀ ਆਜ਼ਾਦੀ ਲਈ ਕੰਮ ਕਰਨ ਵਾਸਤੇ ਇਕ ਗੁਪਤ ਸੋਸਾਇਟੀ ਦੀ ਸਥਾਪਨਾ ਕੀਤੀ। ਰਾਬਿੰਦਰ ਨਾਥ ਟੈਗੋਰ ਅਤੇ ਉਸ ਦੇ ਭਰਾ ਜਿਤਿੰਦਰ ਨਾਥ ਟੈਗੋਰ ਇਸੇ ਸੋਸਾਇਟੀ ਨਾਲ ਸੰਬੰਧਿਤ ਸਨ। ਮੈਂਬਰਾਂ ਨੂੰ ਇਹ ਸਹੁੰ ਚੁਕਣੀ ਪੈਂਦੀ ਸੀ ਕਿ ਉਹ ਬਲ ਦੀ ਵਰਤੋਂ ਦਵਾਰਾ ਦੇਸ਼ ਦੇ ਧਰੋਹੀਆਂ ਦਾ ਖ਼ਾਤਮਾ ਕਰ ਦੇਣਗੇ। ਡਾਕਟਰ ਕੇ. ਡੀ. ਘੋਸ਼ ਆਪਣੇ ਸਹੁਰੇ ਦੇ ਵਿਚਾਰਾਂ ਦੀ ਹਾਮੀ ਨਹੀਂ ਸੀ ਭਰਦਾ। ਮਹਾਨ ਯੋਗਤਾ ਅਤੇ ਪ੍ਰਭਾਵਸ਼ਾਲੀ ਸ਼ਖ਼ਸੀਅਤ ਦਾ ਮਨੁੱਖ ਹੋਣ ਕਾਰਣ ਉਹ ਉਨ੍ਹਾਂ ਪਹਿਲੇ ਵਿਰਲੇ ਆਦਮੀਆਂ ਵਿਚੋਂ ਸਨ ਜੋ ਵਿਦਿਆ ਲੈਣ ਲਈ ਬਰਤਾਨੀਆਂ ਗਏ। ਉਨ੍ਹਾਂ ਨੇ ਐਬਰਡੀਨ ਵਿਸ਼ਵ ਵਿਦਿਆਲੇ ਤੋਂ ਡਾਕਟਰੀ ਵਿਦਿਆ ਦੀ ਡਿਗਰੀ ਪ੍ਰਾਪਤ ਕੀਤੀ ਅਤੇ ਆਪਣੀਆਂ ਆਦਤਾਂ, ਆਪਣੇ ਵਿਚਾਰਾਂ

ਅਤੇ ਆਪਣੇ ਆਦਰਸ਼ਾਂ ਦੇ ਪੱਖੋਂ ਪੂਰੀ ਤਰ੍ਹਾਂ ਅੰਗ੍ਰਜ਼ੀ ਰੂੰਗ ਵਿਚ ਰੰਗੇ ਗਏ।

ਕ੍ਰਿਸ਼ਨ ਧਨ ਇਸ ਗੱਲ ਤੇ ਤੁਲੇ ਹੋਏ ਸਨ ਕਿ ਉਨ੍ਹਾਂ ਦੇ ਬੱਚਿਆਂ ਦਾ ਪਾਲਣ ਪੋਸਣ ਪੂਰੀ ਤਰ੍ਹਾਂ ਯੂਰਪੀਨ ਢੰਗ ਨਾਲ ਹੋਵੇ। ਸ੍ਰੀ ਅਰਵਿੰਦ ਜਦ ਬੱਚੇ ਸਨ ਤਾਂ ਉਹ ਅੰਗ੍ਰੇਜ਼ੀ ਅਤੇ ਹਿੰਦੁਸਤਾਨੀ ਬੋਲਦੇ ਸਨ। ਇੰਗਲੈਂਡ ਵਾਪਸੀ ਤੋਂ ਬਾਅਦ ਹੀ ਉਨ੍ਹਾਂ ਨੇ ਆਪਣੀ ਮਾਂ-ਬੋਲੀ ਸਿੱਖੀ। ਸੰਨ 1877 ਵਿਚ ਸ੍ਰੀ ਅਰਵਿੰਦ ਤੇ ਉਸ ਦੇ ਦੋ ਵੱਡੇ ਭਰਾਵਾਂ ਨੂੰ ਦਾਰਜੀਲਿੰਗ ਦੇ ਲੋਰੈਂਟੋ ਕਾਨਵੈਂਟ ਸਕੂਲ ਵਿਚ ਭੇਜ ਦਿੱਤਾ ਗਿਆ। ਇਸ ਸਕੂਲ ਨੂੰ ਆਇਰਲੈਂਡ ਦੀਆਂ ਭਿਖਸ਼ੁਣੀਆਂ (ਨਨਜ਼) ਚਲਾਉਂਦੀਆਂ ਸਨ। ਰਮਣੀਕ ਹਿਮਾਲਿਆਈ ਦ੍ਰਿਸ਼ ਦੇ ਵਿਚਕਾਰ ਜੋ ਦੋ ਸਾਲ ਉਨ੍ਹਾਂ ਨੇ ਬਿਤਾਏ, ਉਸ ਬਾਰੇ ਬਹੁਤ ਘਟ ਪਤਾ ਚਲਦਾ ਹੈ। ਸ੍ਰੀ ਅਰਵਿੰਦ ਨੂੰ ਸੁਨਹਿਰੀ ਰੁੱਖਾਂ ਵਿਚਲੀਆਂ ਸੜਕਾਂ ਅਤੇ ਇਕ ਦੋ ਮਾਮੂਲੀ ਜਿਹੀਆਂ ਘਟਨਾਵਾਂ ਦੀ ਹੀ ਯਾਦ ਸੀ। ਇਕ ਘਟਨਾ ਦਾ ਸਬੰਧ ਬੋਰਡਿੰਗ ਦੇ ਇਕ ਲੰਬੇ ਕਮਰੇ ਦੇ ਨਾਲ ਹੈ, ਜਿਥੇ ਵਿਦਿਆਰਥੀ ਸੌਂਦੇ ਸਨ, ਉਨ੍ਹਾਂ ਦੇ ਭਰਾ ਮਨਮੋਹਨ ਦਾ ਮੰਜਾ ਬੂਹੇ ਕੋਲ ਡੱਠਾ ਹੁੰਦਾ ਸੀ। ਇਕ ਰਾਤ ਦੇਰ ਵੇਲੇ ਕਿਸੇ ਨੇ ਦਰਵਾਜ਼ਾ ਖੜਕਾਇਆ। ਮਨਮੋਹਨ ਨੇ ਅੱਗੋਂ ਜੁਆਬ ਦਿੱਤਾ, "ਮੈਂ ਨਹੀਂ ਖੋਲ੍ਹ ਸਕਦਾ ਮੈਂ ਸੁੱਤਾ ਹੋਇਆ ਹਾਂ।" ਦੂਜੀ ਗੱਲ ਇਕ ਮਹੱਤਵ ਭਰੇ ਸੁਪਨੇ ਦੀ ਸੀ, ਜਿਸ ਬਾਰੇ ਉਨ੍ਹਾਂ ਨੇ ਬਾਅਦ ਵਿਚ ਵਿਸਥਾਰ ਸਹਿਤ ਲਿਖਿਆ; "ਮੈਂ ਇਕ ਦਿਨ ਲੇਟਿਆ ਹੋਇਆ ਸਾਂ ਕਿ ਅਚਨਚੇਤੀ ਇਕ ਮਹਾ ਅੰਧਕਾਰ ਆਪਣੇ ਅੰਦਰ ਵੜਦਾ ਵੇਖਿਆ। ਇਹ ਹਨੇਰਾ ਮੇਰੇ ਅਤੇ ਸਮੁੱਚੇ ਬ੍ਰਹਿਮੰਡ ਦੁਆਲੇ ਘੇਰਾ ਪਾਉਂਦਾ ਜਾ ਰਿਹਾ ਸੀ। ਉਸ ਤੋਂ ਬਾਅਦ ਮੈਂ ਜਿੰਨੇ ਦਿਨ ਇੰਗਲੈਂਡ ਰਿਹਾ ਮੈਨੂੰ ਹਮੇਸ਼ਾ 'ਤਮਸ' ਘੇਰੀ ਰਖਦਾ ਸੀ। ਮੇਰਾ ਵਿਸ਼ਵਾਸ ਹੈ ਕਿ ਇਸ ਹਨੇਰੇ ਦਾ ਉਸ ਤਮਸ ਨਾਲ ਕੋਈ ਸੰਬੰਧ ਜ਼ਰੂਰ ਸੀ। ਇਸ ਨੇ ਮੇਰਾ ਖਹਿੜਾ ਕੇਵਲ ਉਦੋਂ ਹੀ ਛੱਡਿਆ ਜਦੋਂ ਮੈਂ ਭਾਰਤ ਵਾਪਸ ਆ ਰਿਹਾ ਸੀ।

# 2. ਇੰਗਲੈਂਡ ਵਿਚ

## ਮਾਨਚੈਸਟਰ ਵਿਚ : 1879 ਤੋਂ ਸਤੰਬਰ 1884 (ਉਮਰ: 7–12ਸਾਲ)

1879 ਵਿਚ ਡਾ. ਕੇ. ਡੀ. ਘੋਸ਼ ਆਪਣੇ ਤਿੰਨ ਪੁੱਤਰਾਂ ਨੂੰ ਪੜ੍ਹਾਈ ਕਰਾਉਣ ਲਈ ਇੰਗਲੈਂਡ ਲੈ ਗਏ। ਬੱਚਿਆਂ ਦੇ ਰਹਿਣ ਦਾ ਬੰਦੋਬਸਤ ਮਾਨਚੈਸਟਰ ਵਿਚ ਪਾਦਰੀ ਵਿਲੀਅਮ ਐਚ. ਡ੍ਰਿਵੇਟ ਕੋਲ ਕੀਤਾ ਗਿਆ ਜੋ ਰੰਗਪੁਰ ਦੇ ਮੈਜਿਸ੍ਰਟੇਟ ਸ੍ਰੀ ਗਲੇਜ਼ਿਅਰ ਦੇ ਚਚੇਰੇ ਭਰਾ ਸਨ। ਡਾ. ਘੋਸ਼ ਰੰਗਪੁਰ ਵਿਚ ਰਹਿੰਦੇ ਰਹੇ ਸਨ। ਸ੍ਰੀ ਅਰਵਿੰਦ ਪਾਦਰੀ ਡ੍ਰਿਵੇਟ ਕੋਲ ਪੰਜ ਸਾਲ ਰਹੇ। ਵਿਲੀਅਮ ਡ੍ਰਿਵੇਟ ਸਟਾਕ ਪੋਰਟ ਸੜਕ ਦੇ ਕਾਂਗਰੇਗੇਸ਼ਨਲ ਗਿਰਜੇ, ਜਿਸ ਨੂੰ ਅੱਠ ਭੁਜਾਵਾਂ ਵਾਲਾ ਗਿਰਜਾ ਵੀ ਆਖਦੇ ਹਨ, ਦੇ ਮੰਤਰੀ ਸਨ। ਉਹ ਗਿਰਜੇ ਦੇ ਲਾਗੇ ਹੀ ਸ਼ੈਕਸਪੀਅਰ ਗਲੀ ਨੰਬਰ 84 ਵਿਚ ਰਹੇ। ਸ੍ਰੀ ਅਰਵਿੰਦ ਦੇ ਦੋ ਭਰਾ ਤਾਂ ਮਾਨਚੈਸਟਰ ਗਰਾਮਰ ਸਕੂਲ ਵਿਚ ਦਾਖ਼ਲ ਹੋ ਗਏ ਅਤੇ ਅਰਵਿੰਦ ਜਿਸ ਦੀ ਉਮਰ ਕੇਵਲ ਸਤ ਸਾਲ ਸੀ, ਡ੍ਰਿਵੇਟ ਪਰਿਵਾਰ ਕੋਲੋਂ ਘਰ ਹੀ ਪੜ੍ਹਦਾ ਸੀ। ਡ੍ਰਿਵੇਟ ਸਾਹਿਬ ਲੈਟਿਨ ਦੇ ਉੱਘੇ ਵਿਦਵਾਨ ਸਨ। ਉਹਨਾਂ ਨੇ ਅਰਵਿੰਦ ਨੂੰ ਅੰਗਰੇਜ਼ੀ ਤੇ ਲੈਟਿਨ ਵਿਚ ਚੰਗੀ ਸਿੱਖਿਆ ਦਿੱਤੀ। ਸ੍ਰੀਮਤੀ ਡ੍ਰਿਵੇਟ ਨੇ ਅਰਵਿੰਦ ਨੂੰ ਇਤਿਹਾਸ, ਭੂਗੋਲ, ਹਿਸਾਬ ਤੇ ਫ੍ਰੈਂਚ ਪੜ੍ਹਾਈ। ਘਰ ਪੜ੍ਹਨ ਸਦਕਾ ਬਾਲ ਵਿਦਵਾਨ ਨੂੰ ਆਪਣੀਆਂ ਮਨਪਸੰਦ ਪੁਸਤਕਾਂ ਪੜ੍ਹਨ ਲਈ ਬਹੁਤ ਸਮਾਂ ਮਿਲ ਜਾਂਦਾ ਸੀ। ਉਹਨੇ ਅੰਜੀਲ, ਸ਼ੈਕਸਪੀਅਰ, ਸ਼ੈਲੇ ਅਤੇ ਕੀਟਸ ਨੂੰ ਪੜ੍ਹਿਆ। ਉਹਨੇ ਨਾ ਕੇਵਲ ਕਵਿਤਾਵਾਂ ਪੜ੍ਹੀਆਂ ਹੀ, ਸਗੋਂ ਉਸ ਛੋਟੀ ਉਮਰ ਵਿਚ 'ਫ਼ਾਕਸ ਫ਼ੈਮਲੀ' ਰਸਾਲੇ ਲਈ ਕਈ ਕਵਿਤਾਵਾਂ ਲਿਖੀਆਂ ਵੀ।

ਡਾ. ਘੋਸ਼ ਨੇ ਇਹ ਸਖ਼ਤ ਹਦਾਇਤ ਦਿੱਤੀ ਸੀ ਕਿ ਉਹਨਾਂ ਦੇ ਬੱਚਿਆਂ ਨੂੰ ਕਿਸੇ ਹਿੰਦੁਸਤਾਨੀ ਨਾਲ ਮਿਲਣ ਨਾ ਦਿੱਤਾ ਜਾਏ ਅਤੇ ਨਾ ਹੀ ਉਹਨਾਂ ਨੂੰ ਕਿਸੇ ਕਿਸਮ ਦੇ ਹਿੰਦੁਸਤਾਨੀ ਪ੍ਰਭਾਵ ਥੱਲੇ ਆਉਣ ਦਿੱਤਾ ਜਾਵੇ। ਇਨ੍ਹਾਂ ਹਦਾਇਤਾਂ ਦਾ ਪੂਰੀ ਤਰ੍ਹਾਂ ਪਾਲਣ ਕੀਤਾ ਗਿਆ ਸੀ। ਇਸੇ ਲਈ ਅਰਵਿੰਦ ਭਾਰਤ ਦੇ ਲੋਕਾਂ, ਧਰਮ ਤੇ ਸਭਿਆਚਾਰ ਤੋਂ ਬਿਲਕੁਲ ਅਣਜਾਣ ਰਿਹਾ।

ਅਰਵਿੰਦ ਦਾ ਸਭ ਤੋਂ ਛੋਟਾ ਭਰਾ ਬਾਰਿਨ 5 ਜਨਵਰੀ 1880 ਨੂੰ ਕਰੋਈਡਨ, ਇੰਗਲੈਂਡ ਵਿਚ ਪੈਦਾ ਹੋਇਆ।

ਇਕ ਸਮੇਂ ਇਹ ਝੂਠੀ ਅਫ਼ਵਾਹ ਫੈਲੀ ਹੋਈ ਸੀ ਕਿ ਅਰਵਿੰਦ ਈਸਾਈ ਹੋ ਗਏ ਹਨ। ਇਹ ਇਕ ਅਜੇਹੀ ਘਟਨਾ ਦੇ ਕਾਰਣ ਵੀ ਹੋ ਸਕਦਾ ਹੈ ਜਿਸ ਦਾ ਵਰਣਨ ਅਰਵਿੰਦ ਨੇ ਖ਼ੁਦ ਇਉਂ ਕੀਤਾ ਹੈ: "ਜਦੋਂ ਅਸੀਂ ਇੰਗਲੈਂਡ ਵਿਚ ਸੀ ਤਾਂ ਇਕ ਵੇਰਾਂ ਕੰਬਰਲੈਂਡ ਵਿਚ ਅਰੂੜੀਵਾਦੀ ਪਾਦਰੀਆਂ ਦੀ ਸਭਾ ਹੋਈ। ਸ੍ਰੀਮਤੀ ਡ੍ਰਿਵੇਟ ਦੀ ਮਾਂ

ਜਿਸ ਦੇ ਘਰ ਅਸੀਂ ਰਹਿੰਦੇ ਸਾਂ ਮੈਨੂੰ ਆਪਣੇ ਨਾਲ ਉਸ ਸਭਾ ਵਿਚ ਲੈ ਗਈ। ਸਭਾ ਦੇ ਬਾਅਦ ਕੁਝ ਸ਼ਰਧਾਲੂਆਂ ਨੂੰ ਛੱਡ ਕੇ ਬਾਕੀ ਸਾਰੇ ਲੋਕ ਚਲੇ ਗਏ ਸਨ। ਉਸ ਵੇਲੇ ਧਰਮ ਪਰਿਵਰਤਨ ਕੀਤਾ ਗਿਆ। ਮੈਂ ਬਿਲਕੁਲ ਬੇਚੈਨ ਤੇ ਉਦਾਸ ਸਾਂ। ਫੇਰ ਇਕ ਪਾਦਰੀ ਮੇਰੇ ਕੋਲ ਆਇਆ ਤੇ ਮੈਨੂੰ ਕਈ ਸਵਾਲ ਕੀਤੇ। ਮੈਂ ਕੋਈ ਜਵਾਬ ਨਾ ਦਿੱਤਾ। ਉਹਨਾਂ ਨੇ ਉਦੋਂ ਸ਼ੋਰ ਮਚਾ ਦਿੱਤਾ ਕਿ 'ਇਹ ਬਚ ਗਿਆ', 'ਇਹ ਬਚ ਗਿਆ'। ਉਨ੍ਹਾਂ ਮੇਰੇ ਵਾਸਤੇ ਪ੍ਰਾਰਥਨਾ ਕੀਤੀ ਤੇ ਰੱਬ ਦਾ ਧੰਨਵਾਦ ਕੀਤਾ। ਇਹ ਸਭ ਕੀ ਸੀ, ਮੈਨੂੰ ਕੁਝ ਪਤਾ ਨਹੀਂ ਲੱਗਾ। ਫਿਰ ਪਾਦਰੀ ਨੇ ਮੈਨੂੰ ਪ੍ਰਾਰਥਨਾ ਕਰਨ ਲਈ ਕਿਹਾ। ਮੈਨੂੰ ਅਜੇਹੀ ਕੋਈ ਆਦਤ ਨਹੀਂ ਸੀ। ਪਰ ਜਿਵੇਂ ਕਿਵੇਂ ਜਿਸ ਤਰ੍ਹਾਂ ਬੱਚੇ ਸੌਣ ਤੋਂ ਪਹਿਲਾਂ ਪ੍ਰਾਰਥਨਾ ਕਰਦੇ ਹਨ, ਉਵੇਂ ਪ੍ਰਾਰਥਨਾ ਕੀਤੀ। ਇਹੀ ਕੁਝ ਹੋਇਆ। ਮੈਂ ਕਦੇ ਵੀ ਗਿਰਜੇ ਵਿਚ ਨਿਯਮਬੱਧ ਨਹੀਂ ਗਿਆ। ਉਸ ਵੇਲੇ ਮੇਰੀ ਉਮਰ ਦਸ ਸਾਲ ਦੀ ਸੀ"।

ਸੇਂਟ ਪਾਲ ਸਕੂਲ ਅਤੇ ਕੈਮਬ੍ਰਿਜ ਵਿਚ ਅਰਵਿੰਦੋ ਦਾ ਨਾਮ ਅਰਵਿੰਦ ਏਕ੍ਰਾਇਡ ਘੋਸ਼ ਲਿਖਿਆ ਗਿਆ। ਉਸ ਦੇ ਇੰਗਲੈਂਡ ਜਾਣ ਤੋਂ ਪਹਿਲਾਂ ਕੋਈ ਐਨਟ ਏਕ੍ਰਾਇਡ ਦਸੰਬਰ 1872 ਵਿਚ ਕਲਕੱਤੇ ਆਈ ਸੀ। ਇਹ ਅਰਵਿੰਦ ਦੇ ਜਨਮ ਦਾ ਸਾਲ ਸੀ। ਇਹ ਕੁੜੀ ਮਨਮੋਹਨ ਘੋਸ਼ ਦੀ ਦੋਸਤ ਸੀ ਅਤੇ ਅਰਵਿੰਦ ਦੇ ਨਾਮ ਰਖਣ ਵੇਲੇ ਹਾਜ਼ਰ ਸੀ। ਅਰਵਿੰਦ ਦੇ ਪਿਤਾ ਅੰਗਰੇਜ਼ੀ ਜੀਵਨ ਨੂੰ ਬਹੁਤ ਪਿਆਰ ਕਰਦੇ ਸਨ ਅਤੇ ਆਪਣੇ ਪੁੱਤਰ ਦਾ ਅੰਗਰੇਜ਼ੀ ਨਾਮ ਰਖਣਾ ਚਾਹੁੰਦੇ ਸਨ ਇਸ ਲਈ ਉਹਨਾਂ ਨੇ ਮਿਸ ਏਕ੍ਰਾਇਡ ਦਾ ਨਾਮ ਹੀ ਅਰਵਿੰਦ ਨਾਲ ਲਗਾਇਆ। ਸ੍ਰੀ ਅਰਵਿੰਦ ਨੇ ਮਗਰੋਂ ਇਹ ਨਾਮ ਛੱਡ ਦਿੱਤਾ।

ਸੱਤ ਸਾਲ ਦੀ ਉਮਰ ਵਿਚ ਹੀ ਸ੍ਰੀ ਅਰਵਿੰਦ ਨੂੰ ਇਹ ਚੰਗੀ ਤਰ੍ਹਾਂ ਮਹਿਸੂਸ ਹੋਣ ਲੱਗ ਪਿਆ ਕਿ ਦੁਨੀਆ ਵਿਚ ਇਕ ਆਮ ਉਥਲ ਪੁਥਲ ਤੇ ਵੱਡੇ ਵੱਡੇ ਕ੍ਰਾਂਤੀਕਾਰੀ ਪਰਿਵਰਤਨਾਂ ਦਾ ਸਮਾਂ ਆ ਰਿਹਾ ਹੈ ਅਤੇ ਉਸ ਨੂੰ ਇਸ ਵਿਚ ਹਿੱਸਾ ਲੈਣਾ ਹੀ ਹੋਵੇਗਾ।

## ਸਤੰਬਰ, 1884 ਤੋਂ ਜੁਲਾਈ 1890 (ਉਮਰ 12–18 ਸਾਲ)

ਸਤੰਬਰ 1884 ਵਿਚ ਅਰਵਿੰਦ ਤੇ ਉਸ ਦੇ ਭਰਾ ਮਨਮੋਹਨ, ਸੇਂਟ ਪਾਲ ਸਕੂਲ ਵਿਚ ਦਾਖ਼ਲ ਹੋ ਗਏ ਅਤੇ ਲੰਡਨ ਚਲੇ ਗਏ। ਹੈੱਡਮਾਸਟਰ ਡਾ. ਵਾਕਰ ਨੇ ਅਰਵਿੰਦ ਦਾ ਇਮਤਿਹਾਨ ਲਿਆ। ਉਹ ਅਰਵਿੰਦ ਦੀ ਲੈਟਿਨ ਵਿਚ ਯੋਗਤਾ ਤੋਂ ਬਹੁਤ ਪ੍ਰਸੰਨ ਹੋਏ ਅਤੇ ਉਸ ਦੀ ਪੜ੍ਹਾਈ ਵਿਚ ਵਿਸ਼ੇਸ਼ ਧਿਆਨ ਦਿੱਤਾ ਅਤੇ ਸੇਂਟ ਪਾਲ ਸਕੂਲ ਵਿਚਲੇ ਪੰਜਾਂ ਸਾਲਾਂ ਵਿਚ ਆਪ ਯੂਨਾਨੀ ਸਿਖਾਈ। ਅਰਵਿੰਦ ਨੇ ਕਲਾਸਿਕਸ ਪੜ੍ਹੀਆਂ ਤੇ ਸਾਹਿੱਤ ਵਿਚ ਬਟਰਵਰਥ ਦਾ ਦੂਸਰਾ ਇਨਾਮ ਅਤੇ ਇਤਿਹਾਸ ਵਿਚ ਬੈਡਫ਼ੋਰਡ ਇਨਾਮ ਪ੍ਰਾਪਤ ਕੀਤਾ। ਉੱਚੀਆਂ ਕਲਾਸਾਂ ਵਿਚ ਉਹ ਜਲਦੀ ਚਲੇ ਗਏ ਕਿਉਂ ਜੋ ਹੈੱਡਮਾਸਟਰ ਇਸ ਛੋਟੇ ਜਿਹੇ ਵਿਦਿਆਰਥੀ ਨੂੰ ਵਿਕਾਸ ਦਾ ਪੂਰਾ ਮੌਕਾ ਦੇਣਾ ਚਾਹੁੰਦੇ ਸਨ। ਅਰਵਿੰਦ ਨੇ ਸੇਂਟ ਪਾਲ ਦੀ ਸਾਹਿੱਤ ਸਭਾ ਵਿਚ ਸਰਗਰਮ ਹਿੱਸਾ ਲਿਆ। 5 ਨਵੰਬਰ 1889 ਨੂੰ ਉਸ ਨੇ 'ਸਵਿੱਫ਼ਟ ਦੇ ਰਾਜਨੀਤਕ ਵਿਚਾਰਾਂ ਵਿਚ ਸਵੈ ਵਿਰੋਧ' ਨਾਂ ਦੀ ਬਹਿਸ ਤੇ 19 ਨਵੰਬਰ 1889 ਨੂੰ 'ਮਿਲਟਨ' ਤੇ ਵਾਦ-ਵਿਵਾਦ ਵਿਚ ਹਿੱਸਾ ਲਿਆ ਤੇ ਇਨਾਮ

ਪ੍ਰਾਪਤ ਕੀਤੇ। ਸੇਂਟ ਪਾਲ ਸਕੂਲ ਵਿਚ ਹੋਸਟਲ ਨਹੀਂ ਸੀ। ਇਥੇ ਪਹਿਲੇ ਤਿੰਨ ਸਾਲ ਅਰਵਿੰਦ ਨੂੰ ਪੜ੍ਹਾਈ ਤੇ ਜ਼ਿਆਦਾ ਸਮਾਂ ਨਾ ਲਾਉਣਾ ਪਿਆ ਕਿਉਂ ਜੋ ਉਹ ਪਹਿਲਾਂ ਹੀ ਕਾਫ਼ੀ ਯੋਗ ਸੀ ਅਤੇ ਹੋਰ ਮਿਹਨਤ ਦੀ ਲੋੜ ਨਹੀਂ ਸੀ। ਇਸ ਲਈ ਉਹਨਾਂ ਦਾ ਬਹੁਤਾ ਸਮਾਂ ਇਧਰ ਉਧਰ ਦੀਆਂ ਪੁਸਤਕਾਂ, ਖ਼ਾਸ ਕਰ ਅੰਗਰੇਜ਼ੀ ਸਾਹਿੱਤ ਕਵਿਤਾ ਤੇ ਗਲਪ, ਫ਼ਰਾਂਸੀਸੀ ਸਾਹਿੱਤ, ਯੂਰਪ ਦਾ ਪ੍ਰਾਚੀਨ, ਮੱਧਕਾਲੀਨ ਅਤੇ ਆਧੁਨਿਕ ਇਤਿਹਾਸ ਪੜ੍ਹਦਿਆਂ ਬੀਤਿਆ। ਉਹਨਾਂ ਇਤਾਲਵੀ, ਜਰਮਨ ਤੇ ਸਪੇਨੀ ਭਾਸ਼ਾ ਦਾ ਅਧਿਐਨ ਕਰਨ ਲਈ ਵੀ ਕੁਝ ਸਮਾਂ ਕੱਢਿਆ। ਉਹਨਾਂ ਬਹੁਤ ਸਾਰਾ ਸਮਾਂ ਕਵਿਤਾਵਾਂ ਲਿਖਣ ਵਿਚ ਵੀ ਲਾਇਆ। ਇਉਂ ਜਾਪਦਾ ਹੈ ਕਿ ਉਹਨਾਂ ਦੀ ਕਵਿਤਾ "ਹਕੂਬਾ" ਦੀ ਲਾਰੇਂਸ ਬਿਨੀਅਨ ਨੇ ਬਹੁਤ ਪ੍ਰਸ਼ੰਸਾ ਕੀਤੀ ਸੀ।

ਤਿੱਨੋਂ ਭਰਾ ਲੰਡਨ ਵਿਚ ਕੁਝ ਦੇਰ ਸ੍ਰੀ ਡ੍ਰਿਵੇਟ ਦੀ ਮਾਂ ਨਾਲ ਰਹੇ। ਪਰ ਮਾਤਾ ਦੀ ਮਨਮੋਹਨ ਨਾਲ ਧਰਮ ਦੇ ਮਸਲੇ ਤੇ ਲੜਾਈ ਹੋਣ ਕਾਰਣ ਉਹਨਾਂ ਨੂੰ ਇਹ ਥਾਂ ਛੱਡਣੀ ਪਈ। ਬੁੱਢੀ ਮਿੱਸੇਜ਼ ਡ੍ਰਿਵੇਟ ਪੱਕੀ ਧਰਮਾਤਮਾ ਸੀ ਅਤੇ ਉਹ ਨਾਸਤਕਾਂ ਨਾਲ ਨਹੀਂ ਸੀ ਰਹਿਣਾ ਚਾਹੁੰਦੀ, ਕਿਉਂ ਜੋ ਉਹਨੂੰ ਡਰ ਸੀ ਕਿ ਕਿਤੇ ਮਕਾਨ ਦੀ ਛੱਤ ਉਸ ਉੱਪਰ ਨਾ ਡਿੱਗ ਪਏ। ਬਾਅਦ ਵਿਚ ਵਿਨੇ ਭੂਸ਼ਨ ਅਤੇ ਅਰਵਿੰਦ ਨੇ ਸਾਊਥ ਕੇਨਜ਼ਿੰਗਟਨ ਲਿਬਰਲ ਕਲੱਬ ਵਿਚ ਇਕ ਕਮਰਾ ਲੈ ਲਿਆ। ਇਥੇ ਹੀ ਬੰਗਾਲ ਦੇ ਲੈਫ਼ਟੀਨੈਂਟ ਗਵਰਨਰ ਸਰ ਹੈਨਰੀ ਕਾਟਨ ਦੇ ਭਰਾ ਮਿ. ਜੇ. ਐਸ. ਕਾਟਨ ਸਕੱਤਰ ਸਨ ਅਤੇ ਵਿਨੇ ਭੂਸ਼ਨ ਉਹਨਾਂ ਦੇ ਕੰਮ ਵਿਚ ਉਹਨਾਂ ਦੀ ਮਦਦ ਕਰਦਾ ਸੀ। ਮਨਮੋਹਨ ਹੋਸਟਲ ਵਿਚ ਚਲਾ ਗਿਆ। ਮਗਰੋਂ ਅਰਵਿੰਦ ਵੀ ਉਥੇ ਚਲਾ ਗਿਆ ਅਤੇ ਆਖ਼ਿਰ ਵਿਚ ਉਹ ਕੈਮਬ੍ਰਿਜ ਵਿਚ ਰਹਿਣ ਲੱਗ ਪਿਆ।

ਲੰਡਨ ਸਕੂਲ ਵਿਚ ਪੜ੍ਹਦੇ ਸਮੇਂ ਸ੍ਰੀ ਅਰਵਿੰਦ ਨੂੰ ਬਹੁਤ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ ਕਿਉਂਕਿ ਉਨ੍ਹਾਂ ਦੇ ਪਿਤਾ ਵਲੋਂ ਪੈਸੇ ਠੀਕ ਸਮੇਂ ਨਹੀਂ ਸਨ ਪੁਜਦੇ। ਪੂਰਾ ਇਕ ਸਾਲ ਉਹ ਸਾਰੇ ਦਿਨ ਵਿਚ ਇਕ ਦੋ ਡਬਲ ਰੋਟੀ ਦੇ ਪੀਸ, ਮੱਖਣ ਤੇ ਚਾਹ ਨਾਲ ਗੁਜ਼ਾਰਾ ਕਰਦੇ ਰਹੇ।

ਇਹਨਾਂ ਆਰਥਿਕ ਮੁਸ਼ਕਲਾਂ ਦੇ ਦੌਰਾਨ ਦੋ ਮਕਾਨ ਮਾਲਕਣਾਂ ਦੇ ਦਿਆਲੂ ਹੋਣ ਦਾ ਵਰਣਨ ਸ੍ਰੀ ਅਰਵਿੰਦ ਨੇ ਕੀਤਾ ਹੈ ਜਿਸ ਦੇ ਨਾਲ ਉਹ ਅਤੇ ਉਸ ਦੇ ਭਰਾ ਰਹੇ : "ਸਾਡੀ ਮਕਾਨ ਮਾਲਕਣ ਇਕ ਫ਼ਰਿਸ਼ਤਾ ਸੀ। ਉਹ ਸ਼ਾਇਦ ਵਿਧਵਾ ਹੋਣ ਤੋਂ ਮਗਰੋਂ ਸੋਮਰਸੇਟ ਤੋਂ ਲੰਡਨ ਆ ਕੇ ਰਹਿਣ ਲੱਗ ਪਈ ਸੀ। ਉਹ ਖ਼ੁਦ ਮੁਸ਼ਕਲ ਵਿਚ ਸੀ, ਪਰ ਸਾਨੂੰ ਪੈਸਿਆਂ ਵਾਸਤੇ ਕਈ ਕਈ ਮਹੀਨੇ ਨਹੀਂ ਆਖਦੀ ਸੀ। ਮੈਂ ਹੈਰਾਨ ਸਾਂ ਕਿ ਉਹ ਗੁਜ਼ਾਰਾ ਕਿਸ ਤਰ੍ਹਾਂ ਕਰਦੀ ਸੀ। ਸਾਡੀਆਂ ਅਜੇਹੀਆਂ ਦੋ ਮਕਾਨ ਮਾਲਕਣਾਂ ਸਨ। ਇਸੇ ਤਰ੍ਹਾਂ ਦੀ ਇਕ ਹੋਰ ਮਕਾਨ ਮਾਲਕਣ ਸੀ ਜਿਹੜੀ ਸਾਡੇ ਨਾਲ ਬਹੁਤ ਚੰਗਾ ਵਰਤਦੀ ਸੀ। ਮੈਂ ਆਪਣੇ ਆਈ. ਸੀ. ਐਸ. ਦੇ ਵਜ਼ੀਫ਼ੇ 'ਚੋਂ ਉਸ ਦੇ ਪੈਸੇ ਤਾਰੇ ਸਨ।

## ਅਕਤੂਬਰ 1890 ਤੋਂ ਅਕਤੂਬਰ 1892 ਤਕ (ਉਮਰ 18–20 ਸਾਲ)

ਅਕਤੂਬਰ 1890 ਵਿਚ ਸ੍ਰੀ ਅਰਵਿੰਦ ਸੇਂਟਪਾਲ ਸਕੂਲ ਲੰਡਨ ਤੋਂ ਕਿੰਗਜ਼ ਕਾਲਜ ਕੈਮਬ੍ਰਿਜ ਚਲੇ ਗਏ ਅਤੇ 80 ਪੌਂਡ ਸਲਾਨਾ ਸਰਵੋਤਮ ਵਜ਼ੀਫ਼ਾ ਮਿਲਿਆ। ਉਹਨੇ ਪਹਿਲੀ ਸ਼੍ਰੇਣੀ ਵਿਚ ਕਲਾਸੀਕਲ ਟ੍ਰਿਪੋਜ਼ ਦਾ ਇਮਤਿਹਾਨ ਪਾਸ ਕੀਤਾ ਤੇ ਪਹਿਲੇ ਦਰਜੇ ਹਾਸਲ ਕੀਤੇ ਅਤੇ ਇਕੋ ਸਾਲ ਵਿਚ ਯੂਨਾਨੀ ਤੇ ਲੈਟਿਨ ਕਵਿਤਾਵਾਂ ਦੇ ਸਾਰੇ ਇਨਾਮ ਜਿੱਤੇ। ਉਹਨੇ ਕੈਮਬ੍ਰਿਜ ਤੋਂ ਬੀ. ਏ. ਪਾਸ ਨਹੀਂ ਕੀਤੀ। ਉਹਨੇ ਟ੍ਰਿਪੋਜ਼ ਦਾ ਪਹਿਲਾ ਭਾਗ ਪ੍ਰਥਮ ਸ਼੍ਰੇਣੀ ਵਿਚ ਪਾਸ ਕੀਤਾ। ਇਸ ਇਮਤਿਹਾਨ ਨੂੰ ਪਾਸ ਕਰਨ ਤੋਂ ਬਾਅਦ ਹੀ ਬੀ. ਏ. ਦੀ ਡਿਗਰੀ ਮਿਲਦੀ ਹੈ, ਪਰ ਤਾਂ ਜੇ ਇਹ ਇਮਤਿਹਾਨ ਤੀਸਰੇ ਸਾਲ ਪਾਸ ਕੀਤਾ ਜਾਏ। ਅਰਵਿੰਦ ਕੋਲ ਸਿਰਫ਼ ਦੋ ਸਾਲ ਸਨ ਅਤੇ ਉਹਨਾਂ ਇਮਤਿਹਾਨ ਦੂਸਰੇ ਸਾਲ ਪਾਸ ਕੀਤਾ। ਇਸ ਹਾਲਾਤ ਵਿਚ ਵਿਦਿਆਰਥੀ ਨੂੰ ਟ੍ਰਿਪੋਜ਼ ਦੇ ਦੂਸਰੇ ਭਾਗ ਨੂੰ ਚੌਥੇ ਸਾਲ ਪਾਸ ਕਰਨਾ ਪੈਂਦਾ ਹੈ ਤਾਂ ਹੀ ਡਿਗਰੀ ਮਿਲਦੀ। ਬੀ. ਏ. ਦੀ ਡਿਗਰੀ ਲੈਣ ਦਾ ਦੂਸਰਾ ਤਰੀਕਾ ਇਹ ਹੈ ਕਿ ਇਸ ਸੰਬੰਧ ਵਿਚ ਅਰਜ਼ੀ ਦਿੱਤੀ ਜਾਵੇ। ਪਰ ਉਹ ਅਜਿਹਾ ਨਹੀਂ ਕਰਨਾ ਚਾਹੁੰਦੇ ਸਨ। ਇਸ ਡਿਗਰੀ ਦੀ ਜ਼ਰੂਰਤ ਤਾਂ ਹੀ ਹੁੰਦੀ ਹੈ ਜੇ ਕਿਸੇ ਨੇ ਅਧਿਆਪਕ ਦਾ ਪੇਸ਼ਾ ਅਖ਼ਤਿਆਰ ਕਰਨਾ ਹੋਵੇ।

ਵਜ਼ੀਫ਼ੇ ਦੇ ਇਮਤਿਹਾਨ ਵਿਚ ਅਰਵਿੰਦ ਦੇ ਪਰਚੇ ਪ੍ਰਸਿੱਧ ਓ. ਬੀ. (ਔਕਸਰ ਬਰਾਉਨਿੰਗ) ਨੇ ਦੇਖੇ ਸਨ। ਇਨਾਂ ਪਰਚਿਆਂ ਵਿਚ ਸ਼ੈਕਸਪੀਅਰ ਤੇ ਮਿਲਟਨ ਦੀ ਤੁਲਨਾ ਤੇ ਇਕ ਲੇਖ ਵੀ ਸੀ। ਇਕ ਦਿਨ ਅਰਵਿੰਦ ਕਿੰਗਜ਼ ਕਾਲਜ ਦੇ ਪ੍ਰਿੰਸੀਪਲ ਦੇ ਕਮਰੇ ਵਿਚ ਕਾਫ਼ੀ ਪੀਂਦਿਆਂ ਔਸਕਰ ਬਰਾਊਨਿੰਗ ਨੂੰ ਮਿਲੇ। ਵਜ਼ੀਫ਼ਿਆਂ ਤੇ ਗੱਲਬਾਤ ਕਰਦਿਆਂ ਪ੍ਰਸਿੱਧ ਓ. ਬੀ. ਨੇ ਅਰਵਿੰਦ ਨੂੰ ਕਿਹਾ, "ਮੈਨੂੰ ਉਮੀਦ ਹੈ ਤੁਹਾਨੂੰ ਪਤਾ ਹੈ ਕਿ ਤੁਸਾਂ ਇਮਤਿਹਾਨ ਬੜੇ ਅੱਛੇ ਨੰਬਰਾਂ ਵਿਚ ਪਾਸ ਕੀਤਾ ਹੈ। ਮੈਂ ਤੁਹਾਡੇ ਇਮਤਿਹਾਨ ਦੇ ਪਰਚੇ ਦੇਖੇ ਹਨ, ਪਰ ਕਦੀ ਵੀ ਤੇਰੇ ਜਿਤਨੇ ਸੁਹਣੇ ਪਰਚੇ ਨਹੀਂ ਦੇਖੇ। ਤੁਹਾਡਾ ਨਿਬੰਧ ਬਹੁਤ ਹੀ ਚੰਗਾ ਸੀ।" ਫਿਰ ਸ਼ਾਇਦ ਉਤਸੁਕਤਾ ਵੱਸ ਉਹਨਾਂ ਅਰਵਿੰਦ ਕੋਲੋਂ ਪੁੱਛਿਆ ਕਿ ਉਹ ਕਿਥੇ ਰਹਿੰਦਾ ਹੈ। ਅਰਵਿੰਦ ਦੇ ਦੱਸਣ ਤੇ ਓ. ਬੀ. ਨੂੰ ਬਹੁਤ ਦੁਖ ਹੋਇਆ ਤੇ ਉਹਨਾਂ ਕਿਹਾ, 'ਉਸ ਨਖਿੱਧ ਕੋਠੜੀ ਵਿਚ?'

ਅਰਵਿੰਦ ਦੇ ਪਿਤਾ ਬਹੁਤ ਹਰਮਨਪਿਆਰੇ ਆਦਮੀ ਸਨ। ਜਦੋਂ ਉਹ ਰੰਗਪੁਰ ਵਿਚ ਕੰਮ ਕਰਦੇ ਸਨ ਤਾਂ ਉਹੀ ਲੋਕਾਂ ਦੇ ਸਾਰੇ ਕੰਮ ਕਰਾਉਂਦੇ ਸਨ। ਰੰਗਪੁਰ ਦਾ ਅੰਗਰੇਜ਼ ਮੈਜਿਸਟ੍ਰੇਟ ਸ੍ਰੀ ਗਲੇਜ਼ੀਅਰ ਉਹਨਾਂ ਦਾ ਪੱਕਾ ਦੋਸਤ ਸੀ। ਪਰ ਉਹਦਾ ਤਬਾਦਲਾ ਹੋ ਗਿਆ ਤੇ ਇਕ ਹੋਰ ਅੰਗਰੇਜ਼ ਆ ਗਿਆ। ਇਸ ਨਵੇਂ ਅੰਗਰੇਜ਼ ਨੂੰ ਡਾ. ਘੋਸ਼ ਦਾ ਪ੍ਰਭਾਵ ਬਿਲਕੁਲ ਪਸੰਦ ਨਹੀਂ ਸੀ ਅਤੇ ਇਸ ਲਈ ਉਸ ਨੇ ਸਰਕਾਰ ਨੂੰ ਉਸ ਦੇ ਤਬਾਦਲੇ ਵਾਸਤੇ ਲਿਖ ਦਿੱਤਾ। ਸਰਕਾਰ ਨੇ ਮੈਜਿਸਟ੍ਰੇਟ ਦੀ ਸਲਾਹ ਮੰਨ ਕੇ ਡਾਕਟਰ ਨੂੰ ਖੁਲਣਾ ਭੇਜ ਦਿੱਤਾ। ਇਥੇ ਵੀ ਡਾਕਟਰ ਘੋਸ਼ ਹਰਮਨਪਿਆਰੇ ਹੋ ਗਏ, ਪਰ ਤਬਾਦਲੇ ਦੇ ਮਾਮਲੇ ਨੇ ਉਹਨਾਂ ਨੂੰ ਬਹੁਤ ਦੁਖ ਪਹੁੰਚਾਇਆ। ਉਹਨਾਂ ਦਾ ਅੰਗਰੇਜ਼ਾਂ ਦੇ ਇਨਸਾਫ਼ ਵਿਚ ਵਿਸ਼ਵਾਸ ਖ਼ਤਮ ਹੋ ਗਿਆ ਤੇ ਉਹ ਅੰਗਰੇਜ਼ੀ ਰਾਜ ਦਾ ਵਿਰੋਧ ਕਰਨ ਲੱਗ ਪਏ। ਤਦ ਤਕ ਉਹਨਾਂ ਨੂੰ ਹਰ ਪੱਛਮੀ ਚੀਜ਼ ਚੰਗੀ ਲੱਗਦੀ ਸੀ। ਅਸਲ

ਵਿਚ ਉਹਨਾਂ ਦੀ ਇਹ ਬੜੀ ਵੱਡੀ ਇੱਛਾ ਸੀ ਕਿ ਉਹਨਾਂ ਦੇ ਪੁੱਤਰ ਸਫਲ ਹੋਣ। ਉਸ ਵੇਲੇ ਆਈ. ਸੀ. ਐਸ. ਵਾਸਤੇ ਚੁਣੇ ਜਾਣਾ ਬੜੀ ਵੱਡੀ ਸਫਲਤਾ ਗਿਣੀ ਜਾਂਦੀ ਸੀ।

1890 ਵਿਚ ਸ੍ਰੀ ਅਰਵਿੰਦ ਨੇ ਆਈ. ਸੀ. ਐਸ. ਦੇ ਖੁਲ੍ਹੇ ਮੁਕਾਬਲੇ ਵਿਚ ਇਮਤਿਹਾਨ ਪਾਸ ਕੀਤਾ। ਨਾਲ ਹੀ ਉਹਨਾਂ ਨੇ ਦੋ ਹੋਰ ਜੁੜਵੇਂ ਇਮਤਿਹਾਨ ਪਾਸ ਕੀਤੇ ਤੇ ਡਾਕਟਰੀ ਮੁਆਇਨਾ ਵੀ ਸਫਲ ਰਿਹਾ। ਪਰ ਆਈ. ਸੀ. ਐਸ. ਲਈ ਉਨ੍ਹਾਂ ਦੇ ਦਿਲ ਵਿਚ ਕੋਈ ਚਾਹ ਨਹੀਂ ਸੀ। ਪਰ ਉਹ ਇਹ ਜਾਣਦੇ ਸਨ ਕਿ ਉਹਨਾਂ ਦੇ ਘਰ ਵਾਲੇ ਉਸ ਨੂੰ ਇਹ ਮੌਕਾ ਹੱਥੋਂ ਜਾਣ ਦੇਣ ਦੀ ਇਜਾਜ਼ਤ ਨਹੀਂ ਦੇਣਗੇ। ਆਈ. ਸੀ. ਐਸ. ਵਿਚ ਜਾਣ ਲਈ ਘੋੜ ਸਵਾਰੀ ਦਾ ਇਮਤਿਹਾਨ ਪਾਸ ਕਰਨਾ ਜ਼ਰੂਰੀ ਸੀ। ਅਰਵਿੰਦ ਨੇ ਇਸ ਇਮਤਿਹਾਨ ਵਿਚ ਹਿੱਸਾ ਲੈ ਕੇ ਆਪਣੇ ਆਪ ਨੂੰ ਫੇਲ੍ਹ ਕਰਵਾ ਲਿਆ। ਇਥੇ ਇਹ ਲਿਖਣਾ ਠੀਕ ਹੋਵੇਗਾ ਕਿ ਕਈ ਹਾਲਤਾਂ ਵਿਚ ਉਹ ਉਮੀਦਵਾਰ ਵੀ ਆਈ. ਸੀ. ਐਸ. ਵਿਚ ਲਏ ਜਾਂਦੇ ਸਨ ਜਿਹੜੇ ਘੋੜ ਸਵਾਰੀ ਦਾ ਟੈਸਟ ਪਾਸ ਨਹੀਂ ਸੀ ਕਰਦੇ ਤੇ ਇਹ ਟੈਸਟ ਨੌਕਰੀ ਦੇ ਦੌਰਾਨ ਪੂਰਾ ਕਰ ਲੈਂਦੇ ਸਨ। ਅਰਵਿੰਦ ਇਹ ਜਾਣ ਕੇ ਖ਼ੁਸ਼ ਸੀ ਕਿ ਉਹਨੂੰ ਆਈ. ਸੀ. ਐਸ. ਲਈ ਚੁਣਿਆ ਨਹੀਂ ਗਿ:ਆ।

ਸਿਵਿਲ ਸਰਵਿਸ ਕਮਿਸ਼ਨ ਨੇ ਲਿਖਿਆ, "ਸ੍ਰੀ ਏ. ਏ. ਘੋਸ਼ ਨੂੰ ਘੋੜ ਸਵਾਰੀ ਦੇ ਟੈਸਟ ਵਿਚ ਬੈਠਣ ਲਈ ਕਈ ਮੌਕੇ ਦਿੱਤੇ ਗਏ, ਪਰ ਉਹ ਦਿੱਤੇ ਵਕਤ ਉਤੇ ਹਾਜ਼ਰ ਨਹੀਂ ਹੋਏ ਇਸ ਲਈ ਕਮਿਸ਼ਨ ਸਿਵਿਲ ਸਰਵਿਸ ਲਈ ਉਹਨਾਂ ਦੀ ਭਰਤੀ ਦੀ ਮਨਜ਼ੂਰੀ ਨਹੀਂ ਦੇ ਸਕਦਾ।" ਉਹਨਾਂ ਦੇ ਨਾ ਚੁਣੇ ਜਾਣ ਦਾ ਇਕ ਹੋਰ ਕਾਰਣ ਅਰਵਿੰਦ ਦੀ ਫ਼ਾਈਲ ਵਿਚ ਲਾਰਡ ਕਿੰਬਰਲੇ ਦਾ ਲਿਖਿਆ ਹੋਇਆ ਹੈ। ਲਾਰਡ ਕਿੰਬਰਲੇ ਉਸ ਵੇਲੇ ਭਾਰਤ ਸਰਕਾਰ ਦੇ ਸਕੱਤਰ ਸਨ ਤੇ ਉਹ ਅਰਵਿੰਦ ਦੇ ਰਾਸ਼ਟਰਵਾਦੀ ਵਿਚਾਰਾਂ ਤੋਂ ਜਾਣੂੰ ਸਨ। ਉਨ੍ਹਾਂ ਲਿਖਿਆ, "ਮੈਨੂੰ ਸ਼ੱਕ ਹੈ ਕਿ ਸ੍ਰੀ ਘੋਸ਼ ਆਈ. ਸੀ. ਐਸ. ਲਈ ਯੋਗ ਵਿਅਕਤੀ ਸਾਬਤ ਹੋਣਗੇ।" ਕਿਉਂ ਜੋ ਅਰਵਿੰਦ ਵੀ ਚਾਹਵਾਨ ਨਹੀਂ ਸਨ ਇਸ ਲਈ ਦੋਨੋਂ ਧਿਰਾਂ ਖ਼ੁਸ਼ ਰਹੀਆਂ।

ਡਾਕਟਰ ਘੋਸ਼ ਨੇ ਇੰਗਲੈਂਡ ਵਿਚ ਬੈਠੇ ਆਪਣੇ ਪੁੱਤਰਾਂ ਨੂੰ ਭਾਰਤ ਵਿਚ ਅੰਗਰੇਜ਼ੀ ਸਰਕਾਰ ਦੇ ਨਿਰਦਈ ਰਵੱਈਏ ਦੀ ਕੜੀ ਆਲੋਚਨਾ ਲਿਖ ਕੇ ਭੇਜੀ। ਸਮੇਂ ਸਮੇਂ ਤੇ ਉਹ ਅਖ਼ਬਾਰਾਂ ਵਿਚੋਂ ਖ਼ਬਰਾਂ ਦੀਆਂ ਕਾਤਰਾਂ ਕੱਟ ਕੇ ਉਹਨਾਂ ਨੂੰ ਭੇਜਦੇ ਰਹੇ। ਇਹਨਾਂ ਖ਼ਬਰਾਂ ਨੇ ਅਰਵਿੰਦ ਦੇ ਮਨ ਅੰਦਰ ਭਾਰਤ ਉਤੇ ਵਿਦੇਸ਼ੀ ਹਕੂਮਤ ਹੋਣ ਦੇ ਵਿਰੁੱਧ ਰੋਸ ਭਰ ਦਿੱਤਾ। ਪਰ ਭਾਰਤ ਨੂੰ ਆਜ਼ਾਦ ਕਰਵਾਉਣ ਲਈ ਕੁਝ ਕਾਰਜ ਕਰਨ ਦਾ ਨਿਰਣੈ ਉਹਨਾਂ ਕੁਝ ਸਾਲਾਂ ਮਗਰੋਂ ਕੀਤਾ। ਉਹ ਕੈਮਬ੍ਰਿਜ ਵਿਚ ਹਿੰਦੁਸਤਾਨੀ ਮਜਲਿਸ ਦੇ ਪਹਿਲਾਂ ਮੈਂਬਰ ਤੇ ਮਗਰੋਂ ਸਕੱਤਰ ਬਣੇ। ਉਥੇ ਉਨ੍ਹਾਂ ਨੇ ਬੜੀਆਂ ਪ੍ਰਭਾਵਸ਼ਾਲੀ ਤਕਰੀਰਾਂ ਕੀਤੀਆਂ। ਆਈ. ਸੀ. ਐਸ. ਵਿਚੋਂ ਰੱਦ ਕਰਨ ਲਈ ਅਧਿਕਾਰੀਆਂ ਉਤੇ ਇਨ੍ਹਾਂ ਤਕਰੀਰਾਂ ਨੇ ਵੀ ਅਸਰ ਕੀਤਾ।

ਅਰਵਿੰਦ ਤੇ ਉਸ ਦੇ ਭਰਾ ਵਿਨੇ ਨੇ ਲੰਡਨ ਵਿਚ ਹਿੰਦੁਸਤਾਨੀਆਂ ਦਾ ਛੋਟਾ ਜਿਹਾ ਇਕ ਕ੍ਰਾਂਤੀਕਾਰੀ ਜੱਥਾ ਬਣਾਇਆ ਜਿਹੜਾ ਆਦਤਨ ਦਾਦਾ ਭਾਈ ਨਾਰੋਜੀ

ਦੀ ਅਗਵਾਈ ਦੀ ਵਿਰੋਧਤਾ ਕਰਦਾ ਸੀ। ਦਾਦਾ ਭਾਈ ਭਾਰਤੀ ਸਿਆਸਤ ਦੇ ਨਰਮ ਦਲ ਦੇ ਨੇਤਾ ਸਨ। ਆਪਣੇ ਇੰਗਲੈਂਡ ਵਿਚ ਠਹਿਰਣ ਦੇ ਆਖ਼ਰੀ ਦਿਨਾਂ ਦੇ ਦੌਰਾਨ ਉਹਨਾਂ ਨੇ ਲੰਡਨ ਵਿਚ ਇਕ ਅਜੇਹੀ ਗੁਪਤ ਸੰਸਥਾ ਦੀ ਸਥਾਪਨਾ ਕੀਤੀ ਜਿਸ ਦਾ ਨਾਮ ਸੀ 'ਲੋਟਸ ਐਂਡ ਡੈਗਰ' (ਕੰਵਲ ਤੇ ਬਰਛੀ)। ਹਰ ਇਕ ਮੈਂਬਰ ਨੇ ਇਹ ਪ੍ਰਣ ਲਿਆ ਕਿ ਉਹ ਆਪਣੇ ਦੇਸ਼ ਵਿਚੋਂ ਬਦੇਸ਼ੀ ਰਾਜ ਖ਼ਤਮ ਕਰਨ ਲਈ ਕੁਝ ਕਰਨਗੇ। ਚਾਹੇ ਇਹ ਸੰਸਥਾ ਥੋੜ੍ਹੀ ਦੇਰ ਹੀ ਚੱਲੀ, ਪਰ ਇਸ ਦੇ ਕਈ ਮੈਂਬਰਾਂ ਨੇ ਆਪਣੀ ਪ੍ਰਤਿੱਗਿਆ ਪੂਰੀ ਕੀਤੀ। ਜਿਨ੍ਹਾਂ ਵਿਚੋਂ ਅਰਵਿੰਦ ਵੀ ਸਨ।

ਜਿਸ ਵਕਤ ਅਰਵਿੰਦ ਨੂੰ ਆਈ. ਸੀ. ਐਸ. ਲਈ ਨਾਮਨਜ਼ੂਰ ਕੀਤਾ ਗਿਆ ਉਦੋਂ ਬੜੌਦੇ ਦਾ ਰਾਜਾ ਗਾਇਕਵਾੜ ਲੰਡਨ ਵਿਚ ਹੀ ਸੀ। ਅਰਵਿੰਦ ਦੀ ਉਹਨਾਂ ਨਾਲ ਮੁਲਾਕਾਤ ਸਰ ਹੈਨਰੀ ਕਾਟਨ ਦੇ ਭਰਾ ਨੇ ਕਰਵਾਈ ਤੇ ਇਸ ਮੁਲਾਕਾਤ ਦੇ ਕਾਰਣ ਉਸ ਨੂੰ ਮਹਾਰਾਜਾ ਗਾਇਕਵਾੜ ਕੋਲ ਨੌਕਰੀ ਮਿਲ ਗਈ। ਉਹ ਇਹ ਨੌਕਰੀ ਲੈਣ ਲਈ ਜਨਵਰੀ 1893 ਵਿਚ ਇੰਗਲੈਂਡ ਤੋਂ ਭਾਰਤ ਲਈ ਰਵਾਨਾ ਹੋਏ।

ਇਸ ਤਰ੍ਹਾਂ ਅਰਵਿੰਦ ਨੇ ਆਪਣੇ ਸਭ ਤੋਂ ਵੱਧ ਪ੍ਰਭਾਵ ਗ੍ਰਹਿਣ ਕਰਨ ਵਾਲੇ ਸਾਲ ਪੱਛਮ ਦੇ ਅਸਰ ਹੇਠ ਦਾਰਜੀਲਿੰਗ ਤੇ ਇੰਗਲੈਂਡ ਵਿਚਲੇ ਕਾਨਵੈਂਟ ਸਕੂਲਾਂ ਵਿਚ ਬਿਤਾਏ। 21 ਸਾਲਾਂ ਦੀ ਉਮਰ ਵਿਚ ਉਹ ਭਾਰਤ ਦੀ ਆਜ਼ਾਦੀ ਲਈ ਸੰਘਰਸ਼ ਸ਼ੁਰੂ ਕਰਨ ਲਈ ਅਤੇ ਆਪਣੇ ਦੇਸ਼ ਵਾਸੀਆਂ ਨੂੰ ਉਹਨਾਂ ਦੇ ਸਭਿਆਚਾਰ ਅਤੇ ਦੁਨੀਆ ਵਿਚ ਉਹਨਾਂ ਦੇ ਫ਼ਰਜ਼ਾਂ ਦੀ ਸੋਝੀ ਕਰਾਉਣ ਲਈ ਆਪਣੇ ਦੇਸ਼ ਵਾਪਸ ਆਏ।

ਆਮ ਤੌਰ ਤੇ ਕੋਈ ਵੀ ਪੜ੍ਹਨ ਵਾਲਾ ਇਹੀ ਸਮਝੇਗਾ ਕਿ 14 ਸਾਲ ਇੰਗਲੈਂਡ ਵਿਚ ਰਹਿਣ ਤੋਂ ਮਗਰੋਂ ਅਰਵਿੰਦ ਅੰਗਰੇਜ਼ੀ ਜੀਵਨ ਤੇ ਸਭਿਆਚਾਰ ਨਾਲ ਮੋਹ ਪਾ ਚੁਕੇ ਹੋਣਗੇ। ਇਸ ਬਾਰੇ ਉਨ੍ਹਾਂ ਦੇ ਆਪਣੇ ਵਿਚਾਰ ਇਉਂ ਸਨ, "ਜੇ ਕਿਸੇ ਯੂਰਪ ਦੇ ਦੇਸ਼ ਨਾਲ, ਦੂਸਰੇ ਦੇਸ਼ ਵਜੋਂ ਦਿਮਾਗ਼ੀ ਜਾਂ ਜਜ਼ਬਾਤੀ ਮੋਹ ਸੀ ਤਾਂ ਇਹ ਫ਼ਰਾਂਸ ਨਾਲ ਸੀ, ਇੰਗਲੈਂਡ ਨਾਲ ਨਹੀਂ। ਜਿਸ ਨੂੰ ਨਾ ਤਾਂ ਮੈਂ ਦੇਖਿਆ ਹੀ ਤੇ ਨਾ ਉਥੇ ਰਿਹਾ।"

ਭਾਰਤ ਵਿਚ ਡਾਕਟਰ ਕੇ. ਡੀ. ਘੋਸ਼ ਬੜੇ ਚਾਅ ਨਾਲ ਆਪਣੇ ਪੁੱਤਰਾਂ ਦੀ ਇੰਤਜ਼ਾਰ ਕਰ ਰਹੇ ਸੀ, ਪਰ ਉਹ ਉਨ੍ਹਾਂ ਨੂੰ ਮਿਲਣ ਲਈ ਜਿਉਂਦੇ ਨਾ ਰਹੇ। ਉਹਨਾਂ ਨੂੰ ਗ਼ਲਤੀ ਨਾਲ ਇਹ ਖ਼ਬਰ ਦਿੱਤੀ ਗਈ ਕਿ ਜਿਸ ਜਹਾਜ਼ ਰਾਹੀਂ ਅਰਵਿੰਦ ਇੰਗਲੈਂਡ ਤੋਂ ਆ ਰਿਹਾ ਸੀ, ਪੁਰਤਗਾਲ ਦੇ ਸਾਹਿਲ ਦੇ ਨੇੜੇ ਡੁੱਬ ਗਿਆ ਹੈ। ਜਦੋਂ ਡਾਕਟਰ ਘੋਸ਼ ਨੂੰ ਇਹ ਖ਼ਬਰ ਮਿਲੀ ਤਾਂ ਉਨ੍ਹਾਂ ਇਹ ਸਮਝ ਲਿਆ ਕਿ ਉਨ੍ਹਾਂ ਦਾ ਪੁੱਤਰ ਡੁੱਬ ਗਿਆ ਹੈ। ਪੁੱਤਰ ਨੂੰ ਏਨਾ ਪਿਆਰ ਕਰਨ ਵਾਲੇ ਪਿਤਾ ਵਾਸਤੇ ਇਹ ਬਹੁਤ ਵੱਡਾ ਸਦਮਾ ਸੀ। ਉਨ੍ਹਾਂ ਨੂੰ ਦਿਲ ਦਾ ਇਕ ਘਾਤਕ ਦੌਰਾ ਪਿਆ। ਜਹਾਜ਼ ਡੁੱਬਣ ਦੀ ਖ਼ਬਰ ਤਾਂ ਠੀਕ ਸੀ, ਪਰ ਅਰਵਿੰਦ ਉਸ ਜਹਾਜ਼ ਵਿਚ ਨਹੀਂ ਸਨ। ਉਹ ਇੰਗਲੈਂਡ ਤੋਂ ਇਕ ਡਾਕ ਜਹਾਜ਼ 'ਕਾਰਥੇਜ' ਤੇ ਆ ਰਹੇ ਸਨ। ਹਾਲਾਂਕਿ ਇਸ ਜਹਾਜ਼ ਨੂੰ ਵੀ ਰਸਤੇ ਵਿਚ ਬੜੇ ਤੇਜ਼ ਤੂਫ਼ਾਨ ਦਾ ਸਾਹਮਣਾ ਕਰਨਾ ਪਿਆ। ਫਿਰ ਵੀ ਇਹ ਭਾਰਤ ਵਿਚ ਬੰਬਈ ਦੀ ਬੰਦਰਗਾਹ ਤੇ ਫ਼ਰਵਰੀ1893 ਨੂੰ ਸੁੱਖੀ ਸਾਂਦੀ ਪੁੱਜਾ।

ਜਿਉਂ ਹੀ ਸ੍ਰੀ ਅਰਵਿੰਦ ਨੇ ਅਪੋਲੋ ਬੰਦਰ, ਬੰਬਈ ਵਿਚ ਚਰਨ ਪਾਏ, ਤਾਂ ਭਾਰਤ

ਮਾਤਾ ਨੇ ਉਹਨਾਂ ਨੂੰ ਯਾਦਗਾਰੀ ਢੰਗ ਨਾਲ ਜੀ ਆਇਆਂ ਕਿਹਾ। ਉਹਨਾਂ ਨੇ ਲਿਖਿਆ ਹੈ ਕਿ ਇਕ ਵਿਰਾਟ ਸ਼ਾਂਤੀ ਉਨ੍ਹਾਂ ਤੇ ਛਾ ਗਈ, ਜਿਸ ਦੇ ਘੇਰੇ ਵਿਚ ਉਹ ਕਈ ਮਹੀਨੇ ਰਹੇ। ਉਨ੍ਹਾਂ ਨੇ ਆਪਣੇ ਸ਼ਿੱਸ਼ਾਂ ਵਿਚੋਂ ਇਕ ਨੂੰ ਇਵੇਂ ਲਿਖਿਆ, "ਜਦੋਂ ਦਾ ਮੈਂ ਅਪੋਲੋ ਬੰਦਰ, ਬੰਬਈ ਵਿਚ ਭਾਰਤ ਦੀ ਧਰਤੀ ਤੇ ਪੈਰ ਰਖਿਆ ਹੈ, ਮੈਨੂੰ ਰੂਹਾਨੀ ਤਜ਼ਰਬੇ ਹੋਣ ਲੱਗੇ, ਪਰ ਇਹ ਦੁਨੀਆ ਨਾਲੋਂ ਵੱਖ ਨਹੀਂ ਸਨ। ਬਲਕਿ ਇਨ੍ਹਾਂ ਦਾ ਇਸ ਜਗਤ ਨਾਲ ਅੰਦਰੂਨੀ ਅਤੇ ਅਨੰਤ ਸੰਬੰਧ ਸੀ ਜਿਵੇਂ ਭੌਤਿਕ ਖਲਾਅ ਵਿਚ ਫੈਲੇ ਹੋਏ ਅਨੰਤ ਦਾ ਅਤੇ ਭੌਤਿਕ ਚੀਜ਼ਾਂ ਅਤੇ ਜਿਸਮਾਂ ਵਿਚ ਵਸੇ ਹੋਏ ਵਿਆਪਕ ਪ੍ਰਭੂ ਦਾ ਅਹਿਸਾਸ। ਇਸ ਦੇ ਨਾਲ ਹੀ ਮੈਂ ਆਪਣੇ ਆਪ ਨੂੰ ਸੂਖਮ ਵਿਸ਼ਵ ਸਤਹ ਵਿਚ ਜਾਂਦਿਆਂ ਅਨੁਭਵ ਕੀਤਾ ਅਤੇ ਜਿਨ੍ਹਾਂ ਦਾ ਅਸਰ ਭੌਤਿਕ ਸਤਹ ਤੇ ਵੀ ਪੈ ਰਿਹਾ ਸੀ।

# 3. ਬੜੌਦਾ

ਸ੍ਰੀ ਅਰਵਿੰਦ ਨੇ 8 ਫ਼ਰਵਰੀ ਸੰਨ 1893 ਨੂੰ ਬੜੌਦਾ ਰਾਜ ਦੀ ਨੌਕਰੀ ਸ਼ੁਰੂ ਕੀਤੀ। ਕਾਗ਼ਜ਼ਾਂ ਅਨੁਸਾਰ ਉਹ ਬੜੌਦਾ ਰਾਜ ਦੀ ਨੌਕਰੀ ਵਿਚ 18 ਜੂਨ ਸੰਨ 1907 ਤਕ ਲੱਗੇ ਰਹੇ। ਪਰ ਫ਼ਰਵਰੀ ਤੋਂ ਅਪ੍ਰੈਲ 1906 ਤਕ ਅਤੇ ਫਿਰ 12 ਜੂਨ 1906 ਤੋਂ 12 ਜੁਲਾਈ 1907 ਤਕ ਉਹ ਛੁੱਟੀ ਤੇ ਰਹੇ, ਤੇ ਇਸ ਦੌਰਾਨ ਉਹ ਆਪਣੇ ਸਿਆਸੀ ਕੰਮ ਵਿਚ ਰੁਝੇ ਰਹੇ।

ਉਨ੍ਹਾਂ ਨੇ ਬੰਦੋਬਸਤ ਵਿਭਾਗ ਵਿਚ 200 ਰੁਪਏ ਮਹੀਨੇ ਦੀ ਤਨਖ਼ਾਹ ਤੇ ਆਪਣਾ ਕੰਮ ਸ਼ੁਰੂ ਕੀਤਾ। ਮਗਰੋਂ ਉਨ੍ਹਾਂ ਦੀ ਬਦਲੀ ਸਟੈਂਪ ਅਤੇ ਰੈਵੈਨਿਊ ਵਿਭਾਗ ਵਿਚ ਹੋ ਗਈ। ਉਨ੍ਹਾਂ ਨੇ ਬੜੌਦਾ ਰਾਜ ਦੇ ਸਕੱਤਰੇਤ ਵਿਚ ਵੀ ਕੁਝ ਸਮੇਂ ਲਈ ਕੰਮ ਕੀਤਾ।

ਮਹਾਰਾਜਾ ਆਪਣੀਆਂ ਜ਼ਰੂਰੀ ਚਿੱਠੀਆਂ ਦੇ ਖਰੜੇ ਬਣਾਉਣ ਜਾਂ ਆਪਣੀ ਲਿਖਾ ਪੜ੍ਹੀ ਦੇ ਅਤੇ ਆਪਣੇ ਜ਼ਰੂਰੀ ਕਾਗ਼ਜ਼ਾਤ ਦੇ ਸੰਖੇਪ ਮਜ਼ਮੂਨ ਬਣਾਉਣ ਜਾਂ ਰਾਜ਼ੀਨਾਵੇਂ ਲਿਖਾਉਣ ਆਦਿ ਵਰਗੇ ਨਿੱਜੀ ਕੰਮ ਉਨ੍ਹਾਂ ਕੋਲੋਂ ਕਰਵਾਇਆ ਕਰਦੇ ਸਨ। ਭਾਵੇਂ ਉਹ ਕਦੀ ਵੀ ਮਹਾਰਾਜ ਦੇ ਨਿੱਜੀ ਸਕੱਤਰ ਨਹੀਂ ਰਹੇ ਸਿਵਾਏ ਇਕ ਵਾਰ ਦੇ, ਜਦੋਂ ਉਹ ਮਹਾਰਾਜ ਨਾਲ ਥੋੜ੍ਹੇ ਚਿਰ ਲਈ ਕਸ਼ਮੀਰ ਗਏ ਸਨ। ਇਕ ਸਮੇਂ ਬਾਪਟ ਮੁਕੱਦਮੇ ਅਤੇ ਇਸ ਬਾਰੇ ਅਦਾਲਤੀ ਰਾਏ ਦਾ ਸੰਖੇਪ ਤਿਆਰ ਕਰਨ ਲਈ ਸ੍ਰੀ ਅਰਵਿੰਦ ਨੂੰ ਵਿਸ਼ੇਸ਼ ਤੌਰ ਤੇ ਉਟੀ ਭੇਜਿਆ ਗਿਆ ਸੀ।

ਪ੍ਰਸਿੱਧ ਇਤਿਹਾਸਕਾਰ ਜੀ. ਐਸ. ਸਰਦੇਸਾਈ ਨੇ ਆਪਣੀ ਪੁਸਤਕ 'ਸਾਇਆਜੀ ਰਾਓ ਗਾਇਕਵਾੜ ਯਾਂਚਿਆ ਸਹਾਵਸਤ' ਵਿਚ ਸ੍ਰੀ ਅਰਵਿੰਦ ਨਾਲ ਸੰਬੰਧਿਤ ਘਟਨਾਵਾਂ ਦਾ ਜ਼ਿਕਰ ਕੀਤਾ ਹੈ।

"ਕਈ ਵਾਰ ਸ੍ਰੀ ਅਰਵਿੰਦ ਤੇ ਮੈਂ ਸਾਇਆਜੀ ਰਾਓ ਨਾਲ ਇਕੱਠੇ ਰਹੇ ਸਾਂ।.........ਕਈ ਵਾਰ ਅਰਵਿੰਦ ਵਰਗੇ ਵਿਅਕਤੀ ਉਸ ਲਈ ਭਾਸ਼ਣ ਲਿਖ ਦਿੰਦੇ ਸਨ......... ਇਕ ਵਾਰ ਮਹਾਰਾਜਾ ਨੇ ਇਕ ਸਮਾਜਿਕ ਕਾਨਫ਼ਰੰਸ ਨੂੰ ਸੰਬੋਧਨ ਕਰਨਾ ਸੀ ਅਤੇ ਸ੍ਰੀ ਅਰਵਿੰਦ ਨੇ ਇਸ ਲਈ ਭਾਸ਼ਣ ਤਿਆਰ ਕੀਤਾ। ਅਸੀਂ ਤਿੱਨੇ (ਮਹਾਰਾਜਾ, ਸਰਦੇਸਾਈ ਅਤੇ ਸ੍ਰੀ ਅਰਵਿੰਦ) ਇਕੱਠੇ ਬੈਠ ਗਏ ਅਤੇ ਇਸ ਨੂੰ ਪੜ੍ਹਿਆ। ਇਸ ਨੂੰ ਸੁਣਨ ਤੋਂ ਬਾਅਦ ਮਹਾਰਾਜਾ ਨੇ ਕਿਹਾ, "ਅਰਵਿੰਦ ਬਾਬੂ ਕੀ ਤੁਸੀਂ ਇਸ ਨੂੰ ਕੁਝ ਨਰਮ ਨਹੀਂ ਕਰ ਸਕਦੇ? ਇਹ ਤਾਂ ਇਨਾ ਵਧੀਆ ਹੈ ਕਿ ਮੇਰਾ ਨਹੀਂ ਜਾਪੇਗਾ।" ਸ੍ਰੀ ਅਰਵਿੰਦ ਨੇ ਹੱਸਦਿਆਂ ਹੋਇਆਂ ਜਵਾਬ ਦਿੱਤਾ, "ਐਵੇਂ ਇਸ ਨੂੰ ਬਦਲਣ ਦੀ ਕੀ ਲੋੜ ਹੈ? ਤੁਸੀਂ ਇਹ ਸੋਚਦੇ ਹੋ ਕਿ ਜੇ ਇਸ ਨੂੰ ਥੋੜ੍ਹਾ ਜਿਹਾ ਨਰਮ ਕਰ ਦਿੱਤਾ ਜਾਵੇ ਤਾਂ ਲੋਕੀਂ ਇਸ ਨੂੰ ਤੁਹਾਡਾ ਸਮਝਣਗੇ? ਚੰਗਾ ਜਾ ਮਾੜਾ ਕਿਹੋ ਜਿਹਾ ਵੀ ਹੋਵੇ ਲੋਕ ਤਾਂ ਸਦਾ ਇਹ ਹੀ ਕਹਿਣਗੇ ਕਿ ਮਹਾਰਾਜਾ ਹਮੇਸ਼ਾ ਆਪਣੇ ਭਾਸ਼ਣ ਦੂਜਿਆਂ ਕੋਲੋਂ ਲਿਖਵਾਉਂਦਾ ਹੈ।

ਵੱਡੀ ਗੱਲ ਤਾਂ ਇਹ ਹੈ ਕਿ ਵਿਚਾਰ ਤੁਹਾਡੇ ਹਨ। ਇਹ ਹੀ ਇਸ ਭਾਸ਼ਣ ਦਾ ਮੁਖ ਅੰਗ ਹੈ।" ਸਰਦੇਸਾਈ ਇਹ ਵੀ ਲਿਖਦਾ ਹੈ ਕਿ ਅਰਵਿੰਦ ਨੇ ਹੀ ਭਾਰਤ ਦੇ ਵਾਇਸਰਾਏ ਲਾਰਡ ਕਰਜ਼ਨ ਅਤੇ ਮਹਾਰਾਜਾ ਨਾਲ ਸੰਬੰਧਿਤ ਭਾਰਤ ਸਰਕਾਰ ਅਤੇ ਬੜੌਦਾ ਪ੍ਰਾਂਤ ਵਿਚਕਾਰ ਹੋਈ ਖ਼ਤੋ-ਕਿਤਾਬਤ ਦਾ ਕੰਮ ਕੀਤਾ। ਇਉਂ ਜਾਪਦਾ ਹੈ ਕਿ ਜਦੋਂ ਮਹਾਰਾਜਾ ਪੈਰਸ ਵਿਚ ਸੀ ਤਾਂ ਭਾਰਤ ਸਰਕਾਰ ਨੇ ਉਸ ਨੂੰ ਸੂਚਿਤ ਕਰ ਦਿੱਤਾ ਸੀ ਕਿ ਲਾਰਡ ਕਰਜ਼ਨ ਨੇ ਬੜੌਦਾ ਦੇ ਦੌਰੇ ਤੇ ਆਉਣਾ ਸੀ। ਉਸ ਨੂੰ ਵਾਪਸ ਆਉਣ ਲਈ ਕਹਿ ਦਿੱਤਾ ਗਿਆ ਸੀ। ਉਹ ਇੰਜ ਕਰਨ ਵਿਚ ਅਸਫਲ ਰਿਹਾ ਅਤੇ ਲਾਰਡ ਕਰਜ਼ਨ ਨੇ ਇਸ ਵਿਚ ਬੇਇੱਜ਼ਤੀ ਮਹਿਸੂਸ ਕੀਤੀ। ਸਰਦੇਸਾਈ ਨੇ ਇਹ ਵੀ ਲਿਖਿਆ ਹੈ, ਉਨ੍ਹਾਂ ਦਿਨਾਂ ਵਿਚ ਮੈਂ ਸ੍ਰੀ ਅਰਵਿੰਦ ਨਾਲ ਸੈਰ ਕਰਨ ਜਾਇਆ ਕਰਦਾ ਸਾਂ। ਉਸ ਦਾ ਸੁਭਾਅ ਚੁੱਪ ਰਹਿਣਾ ਸੀ। ਕਿਸੇ ਵੀ ਸੁਆਲ ਦੇ ਉੱਤਰ ਵਿਚ 'ਹਾਂ' ਜਾਂ 'ਨਾਂਹ' ਤੋਂ ਬਿਨਾਂ ਕੁਝ ਨਹੀਂ ਸੀ ਕਹਿੰਦਾ- ਉਹ ਕੁਝ ਰਹੱਸਵਾਦੀ ਜਿਹਾ ਸੀ।"

ਸ੍ਰੀ ਅਰਵਿੰਦ ਰਾਜ ਪ੍ਰਬੰਧ ਵਿਚ ਬਹੁਤੀ ਦਿਲਚਸਪੀ ਨਹੀਂ ਸਨ ਲੈਂਦੇ। ਮਹਾਰਾਜਾ ਨੇ ਕਿਸੇ ਕੰਮ ਨੂੰ ਛੇਤੀ ਅਤੇ ਸਫਲ ਢੰਗ ਨਾਲ ਕਰਨ ਦੀ ਆਪ ਦੀ ਸਮਰੱਥਾ ਨੂੰ ਸਲਾਹੁੰਦਿਆਂ ਸੁਝਾਅ ਦਿੱਤਾ ਕਿ ਆਪ ਵਧੇਰੇ ਨੇਮੀ ਅਤੇ ਉੱਦਮੀ ਹੋ ਸਕਦੇ ਹਨ।

ਸੰਨ 1900 ਵਿਚ ਆਪ ਦੀ ਤਬਦੀਲੀ ਅੰਗ੍ਰੇਜ਼ੀ ਦੇ ਪ੍ਰੋਫ਼ੈਸਰ ਦੇ ਤੌਰ ਤੇ ਬੜੌਦਾ ਕਾਲਜ ਵਿਚ ਕਰ ਦਿੱਤੀ ਗਈ ਅਤੇ 1901 ਵਿਚ ਸ੍ਰੀ ਭੁਪਾਲ ਚੰਦਰ ਬਾਸੂ ਦੀ ਸਪੁੱਤਰੀ ਮ੍ਰਣਾਲਿਨੀ ਨਾਲ ਆਪ ਦਾ ਵਿਆਹ ਹੋ ਗਿਆ।

ਬੜੌਦਾ ਕਾਲਜ ਵਿਚ ਸ੍ਰੀ ਅਰਵਿੰਦ ਨੂੰ ਥੋੜ੍ਹੇ ਸਮੇਂ ਲਈ ਫ਼ਰੈਂਚ ਭਾਸ਼ਾ ਵੀ ਪੜ੍ਹਾਉਣ ਲਈ ਕਿਹਾ ਗਿਆ। ਆਪਣੇ ਰਾਜਨੀਤਕ ਕੰਮ ਦੇ ਵਿਕਾਸ ਲਈ 1903 ਵਿਚ ਆਪ ਨੇ ਇਕ ਮਹੀਨੇ ਦੀ ਛੁੱਟੀ ਲੈ ਲਈ। ਇਸ ਘਾਟੇ ਨੂੰ ਪੂਰਾ ਕਰਨ ਲਈ ਆਪਣੀ ਰਵਾਨਗੀ ਤੋਂ ਪਹਿਲਾਂ ਆਪ ਨੇ ਆਪਣੇ ਘਰ ਵਿਚ ਵਿਦਿਆਰਥੀਆਂ ਦੀਆਂ ਹੋਰ ਕਲਾਸਾਂ ਲਾਈਆਂ। 1904 ਵਿਚ ਆਪ ਨੂੰ ਕਾਲਜ ਦਾ ਵਾਈਸ ਪ੍ਰਿੰਸੀਪਲ ਨਿਯੁਕਤ ਕੀਤਾ ਗਿਆ। ਆਪਣੇ ਪ੍ਰੋਫ਼ੈਸਰੀ ਦੇ ਕਿੱਤੇ ਬਾਰੇ ਸ੍ਰੀ ਅਰਵਿੰਦ ਨੇ ਇਕ ਗੱਲਬਾਤ ਵਿਚ ਕਿਹਾ, "ਮੈਂ ਮਨਮੋਹਨ ਵਾਂਗ ਚੇਤੰਨ ਪ੍ਰੋਫ਼ੈਸਰ ਨਹੀਂ ਸਾਂ। ਮੈਂ ਕਦੇ ਵੀ ਸਹਾਇਕ ਲਿਖਤਾਂ ਨਹੀਂ ਸਨ ਪੜ੍ਹੀਆਂ ਅਤੇ ਕਈ ਵਾਰੀ ਮੇਰੀਆਂ ਵਿਆਖਿਆਵਾਂ ਇਨ੍ਹਾਂ ਨਾਲ ਬਿਲਕੁਲ ਮੇਲ ਨਹੀਂ ਸਨ ਖਾਂਦੀਆਂ। ਮੈਂ ਅੰਗ੍ਰੇਜ਼ੀ ਦਾ ਪ੍ਰੋਫ਼ੈਸਰ ਸਾਂ ਤੇ ਕਦੀ ਕਦੀ ਫ਼ਰੈਂਚ ਵੀ ਪੜ੍ਹਾਉਂਦਾ ਸਾਂ। ਜਿਸ ਗੱਲ ਨੇ ਮੈਨੂੰ ਹੈਰਾਨ ਕੀਤਾ ਉਹ ਇਹ ਸੀ ਕਿ ਵਿਦਿਆਰਥੀ ਹਰ ਚੀਜ਼ ਨੂੰ ਅੱਖਰ ਅੱਖਰ ਲਿਖ ਲੈਂਦੇ ਸਨ ਅਤੇ ਘੋਟਾ ਲਾ ਕੇ ਯਾਦ ਕਰ ਲੈਂਦੇ ਸਨ। ਇੰਗਲੈਂਡ ਵਿਚ ਕਦੀ ਵੀ ਇੰਜ ਨਹੀਂ ਸੀ ਹੋਣਾ। ਬੜੌਦਾ ਵਿਚ ਕਈ ਵਿਦਿਆਰਥੀ ਮੇਰੇ ਭਾਸ਼ਣਾਂ ਦੇ ਨੋਟਸ ਲੈਣ ਦੇ ਨਾਲ ਨਾਲ ਬੰਬਈ ਦੇ ਕਈ ਪ੍ਰੋਫ਼ੈਸਰਾਂ ਦੇ ਨੋਟਸ ਵੀ ਮੰਗਵਾਇਆ ਕਰਦੇ ਸਨ, ਖ਼ਾਸ ਕਰਕੇ ਉਨ੍ਹਾਂ ਵਿਚੋਂ ਜਿਨ੍ਹਾਂ ਨੇ ਨਿਰੀਖਿਅਕ ਬਣਨਾ ਹੁੰਦਾ ਸੀ। ਇਕ ਵਾਰ ਮੈਂ ਸੋਥੇ ਦੀ ਰਚਨਾ 'ਨੈਲਸਨ ਦੀ ਜ਼ਿੰਦਗੀ' ਬਾਰੇ ਭਾਸ਼ਣ ਦੇ ਰਿਹਾ ਸਾਂ। ਮੇਰਾ ਭਾਸ਼ਣ ਸਹਾਇਕ ਲਿਖਤਾਂ ਨਾਲ ਮੇਲ ਨਹੀਂ ਸੀ ਖਾਂਦਾ। ਸੋ ਵਿਦਿਆਰਥੀਆਂ ਨੇ ਕਿਹਾ ਕਿ ਇਸ ਭਾਸ਼ਣ ਵਿਚ ਸਹਾਇਕ ਲਿਖਤਾਂ ਵਾਲੀ ਕੋਈ ਗੱਲ ਨਹੀਂ ਮਿਲਦੀ। ਮੈਂ ਉੱਤਰ

ਦਿੱਤਾ, "ਮੈਂ ਸਹਾਇਕ ਲਿਖਤਾਂ ਨਹੀਂ ਪੜ੍ਹੀਆਂ- ਉਹ ਸਭ ਬੇਹੂਦਾ ਹਨ।" ਗੱਲ ਕੀ ਆਪ ਦੇ ਵਿਦਿਆਰਥੀ ਆਪ ਦਾ ਬਹੁਤ ਆਦਰ ਕਰਦੇ ਸਨ। ਆਪ ਦੇ ਇਕ ਵਿਦਿਆਰਕੀ ਸ੍ਰੀ ਕੇ.ਐਮ. ਮੁਨਸ਼ੀ ਕਹਿੰਦੇ ਹਨ, "ਸ੍ਰੀ ਅਰਵਿੰਦ ਨਾਲ ਮੇਰਾ ਸੰਪਰਕ 1902 ਵਿਚ ਹੋਇਆ, ਜਦ ਮੈਟ੍ਰਿਕ ਦਾ ਇਮਤਿਹਾਨ ਪਾਸ ਕਰਕੇ ਮੈਂ ਬੜੌਦਾ ਕਾਲਜ ਵਿਚ ਦਾਖ਼ਲ ਹੋਇਆ। ਭਾਵੇਂ ਪਹਿਲਾਂ ਕਿਸੇ ਖ਼ਾਸ ਮੌਕੇ ਉਤੇ ਹੀ ਮੈਨੂੰ ਸ੍ਰੀ ਅਰਵਿੰਦ ਨਾਲ ਵਿਅਕਤੀਗਤ ਸੰਪਰਕ ਵਿਚ ਆਉਣ ਦਾ ਸੁਭਾਗ ਪ੍ਰਾਪਤ ਹੋਇਆ ਸੀ, ਕਾਲਜ ਵਿਚ ਅਰਵਿੰਦ ਦੀ ਚਰਚਾ ਨੇ ਮੇਰੇ ਮਨ ਵਿਚ ਆਦਰ ਭਾਵ ਭਰ ਦਿੱਤਾ। ਅਤੇ ਜਦ ਵੀ ਅੰਗ੍ਰੇਜ਼ੀ ਦੇ ਪ੍ਰੋਫ਼ੈਸਰ ਦੇ ਰੂਪ ਵਿਚ ਆਪ ਕਾਲਜ ਆਉਂਦੇ ਸਨ ਤਾਂ ਮੈ ਬੜੀ ਤੀਬਰਤਾ ਨਾਲ ਆਪ ਦੇ ਸ਼ਬਦਾਂ ਲਈ ਤਰਸਦਾ ਰਹਿੰਦਾ।

ਬੜੌਦਾ ਵਿਚ ਸ੍ਰੀ ਅਰਵਿੰਦ ਨੇ ਆਪਣੇ ਆਪ ਨੂੰ ਸੰਸਕ੍ਰਿਤ, ਮਰਾਠੀ, ਗੁਜਰਾਤੀ ਅਤੇ ਬੰਗਾਲੀ ਦੀ ਪੜ੍ਹਾਈ ਵਿਚ ਲਾ ਲਿਆ। ਛੇਤੀ ਹੀ ਆਪ ਮਧੂਸੂਦਨ ਅਤੇ ਬੰਕਿਮ ਚੰਦਰ ਦੀ ਮੂਲ ਬੰਗਾਲੀ ਕਵਿਤਾ ਨੂੰ ਸਮਝਣ ਅਤੇ ਸਲਾਹਣਯੋਗ ਹੋ ਗਏ। ਆਪ ਨੇ ਉਪਨਿਸ਼ਦ, ਗੀਤਾ, ਰਾਮਾਇਣ, ਮਹਾਂਭਾਰਤ ਅਤੇ ਕਾਲੀਦਾਸ, ਭਵਭੂਤੀ ਅਤੇ ਹੋਰਨਾਂ ਦੀਆਂ ਰਚਨਾਵਾਂ ਦਾ ਅਧਿਐਨ ਕੀਤਾ। ਇਹ ਸਭ ਕੁਝ ਭਾਰਤੀ ਸੰਸਕ੍ਰਿਤੀ ਅਤੇ ਜੀਵਨ ਢੰਗ ਅਤੇ ਸੁਭਾਵਕ ਮਨੋਵ੍ਰਿਤੀਆਂ ਅਤੇ ਉਸ ਸਭ ਕਾਸੇ ਬਾਰੇ ਜੋ ਭਾਰਤੀ ਹੈ, ਲਈ ਕੁਦਰਤੀ ਖਿੱਚ ਕਰਕੇ ਹੋ ਰਿਹਾ ਸੀ। ਬੈਦਨਾਥ ਵਿਖੇ ਜਿਥੇ ਆਪ ਆਪਣੇ ਰਿਸ਼ਤੇਦਾਰਾਂ ਕੋਲ ਕੁਝ ਸਮਾਂ ਬਤੀਤ ਕਰਨ ਜਾਇਆ ਕਰਦੇ ਸਨ ਆਪ ਦੇ ਟਰੰਕ ਕਿਤਾਬਾਂ ਨਾਲ ਭਰੇ ਹੁੰਦੇ ਸਨ। ਆਪ ਦੀ ਚਚੇਰੀ ਭੈਣ ਬਸੰਤੀ ਦੇਵੀ ਨੇ ਆਪ ਦੀਆਂ ਫੇਰੀਆਂ ਬਾਰੇ ਇੰਜ ਲਿਖਿਆ ਹੈ, "ਅਰੋ ਦਾਦਾ ਦੋ ਜਾਂ ਤਿੰਨ ਸੰਦੂਕ ਲੈ ਕੇ ਆਇਆ ਕਰਦੇ ਸਨ ਅਤੇ ਹਰ ਵਾਰ ਅਸੀਂ ਸੋਚਦੇ ਸਾਂ ਕਿ ਇੰਨ੍ਹਾਂ ਵਿਚ ਕੀਮਤੀ ਕਪੜੇ ਅਤੇ ਸੈਂਟ ਵਰਗੀਆਂ ਹੋਰ ਵਿਲਾਸ ਵਸਤਾਂ ਹੋਣਗੀਆਂ। ਜਦੋਂ ਉਹ ਉਨ੍ਹਾਂ ਨੂੰ ਖੋਲ੍ਹਦਾ ਮੈ ਉਨ੍ਹਾਂ ਵਲ ਵੇਖਦੀ ਅਤੇ ਹੈਰਾਨ ਹੋ ਜਾਂਦੀ। ਇਹ ਕੀ ਹੈ? ਐਵੇਂ ਥੋੜ੍ਹੇ ਜਿਹੇ ਸਧਾਰਨ ਕਪੜੇ ਬਾਕੀ ਕਿਤਾਬਾਂ ਹੀ ਕਿਤਾਬਾਂ। ਕੀ ਅਰੋ ਦਾਦਾ ਇਨ੍ਹਾਂ ਸਾਰੀਆਂ ਨੂੰ ਪੜ੍ਹਨਾ ਚਾਹੁੰਦਾ ਹੈ। ਅਸੀਂ ਸਾਰੇ ਛੁੱਟੀਆਂ ਨੂੰ ਗੱਲਾਂਬਾਤਾਂ ਨਾਲ ਮਾਨਣਾਂ ਚਾਹੁੰਦੇ ਹਾਂ। ਕੀ ਉਹ ਇਹ ਸਮਾਂ ਵੀ ਕਿਤਾਬਾਂ ਪੜ੍ਹਨ ਵਿਚ ਲਾਉਣਾ ਚਾਹੁੰਦਾ ਹੈ? ਪਰ ਕਿਉਂਕਿ ਉਹ ਪੜ੍ਹਨਾ ਪਸੰਦ ਕਰਦਾ ਸੀ ਇਸ ਲਈ ਉਹ ਕਿਤਾਬਾਂ ਆਪਣੇ ਨਾਲ ਲੈ ਕੇ ਆਉਂਦਾ ਸੀ। ਇਹ ਗੱਲ ਨਹੀਂ ਕਿ ਉਹ ਸਾਡੇ ਨਾਲ ਗੱਪ ਸ਼ੱਪ ਅਤੇ ਹਾਸੇ ਠੱਠੇ ਵਿਚ ਸ਼ਾਮਿਲ ਨਹੀਂ ਸੀ ਹੁੰਦਾ। ਉਸ ਦੀਆਂ ਗੱਲਾਂ ਮਸਕਰੀ ਅਤੇ ਹਾਸੇ ਨਾਲ ਭਰੀਆਂ ਹੁੰਦੀਆਂ ਸਨ।"

ਆਪ ਇਕ ਉੱਤਸਕ ਪਾਠਕ ਸਨ। ਅਤੇ ਜਦ ਵੀ ਆਪ ਨੂੰ ਅਨੇਕ ਰੁਚੀਆਂ ਦੇ ਵਿਸ਼ਾਲ ਘੇਰੇ ਨਾਲ ਸੰਬੰਧਿਤ ਕਿਤਾਬਾਂ ਮਿਲਦੀਆਂ ਤਾਂ ਆਪ ਉਨ੍ਹਾਂ ਵਿਚ ਖੁਭ ਜਾਂਦੇ। ਆਪ ਨੇ ਬੰਬਈ ਦੇ ਦੋ ਦੁਕਾਨਦਾਰਾਂ ਨੂੰ ਕਹਿ ਰਖਿਆ ਸੀ ਕਿ ਨਵੀਆਂ ਪੁਸਤਕ ਸੂਚੀਆਂ ਡਾਕ ਰਾਹੀਂ ਭੇਜ ਦਿਆ ਕਰਨ। ਆਪ ਦੇ ਦੋਸਤ ਹੈਰਾਨ ਸਨ ਕਿ ਆਪ ਨੂੰ ਬਕਸੇ ਭਰ ਕੇ ਕਿਤਾਬਾਂ ਆਉਂਦੀਆਂ ਸਨ। ਹਰ ਮਹੀਨੇ ਇਨ੍ਹਾਂ ਕਿਤਾਬਾਂ ਦੇ ਖ਼ਰਚ ਲਈ ਆਪਣੀ ਤਨਖ਼ਾਹ ਦਾ ਕੁਝ ਹਿੱਸਾ ਵੱਖਰਾ ਕਰ ਲੈਂਦੇ ਸਨ। ਮਿੱਟੀ ਦੇ ਤੇਲ ਵਾਲੀ ਲੈਂਪ ਦੇ ਕੋਲ

ਬੈਠ ਕੇ ਅੱਧੀ ਅੱਧੀ ਰਾਤ ਤਕ ਆਪ ਪੜ੍ਹਦੇ ਰਹਿੰਦੇ।

ਉਨ੍ਹਾਂ ਨੂੰ ਆਲੇ-ਦੁਆਲੇ ਘੂੰ ਘੂੰ ਕਰਦੇ ਮੱਛਰਾਂ ਦੀ ਕੋਈ ਪ੍ਰਵਾਹ ਨਾ ਹੁੰਦੀ ਅਤੇ ਮੇਜ਼ ਤੇ ਪਏ ਖਾਣੇ ਦਾ ਉਨ੍ਹਾਂ ਨੂੰ ਅਕਸਰ ਬਿਲਕੁਲ ਪਤਾ ਨਾ ਹੁੰਦਾ। ਸਵੇਰੇ ਸ਼ਾਹ ਵੇਲਾ ਕਰਨ ਤੋਂ ਬਾਅਦ ਉਹ ਪੜ੍ਹਨ ਲਿਖਣ ਵਿਚ ਉੱਨੇ ਚਿਰ ਤਕ ਰੁੱਝੇ ਰਹਿੰਦੇ ਜਿੰਨੇ ਚਿਰ ਤਕ ਨਹਾਉਣ, ਖਾਣ ਅਤੇ ਕੰਮ ਕਰਨ ਦਾ ਵੇਲਾ ਨਾ ਹੋ ਜਾਂਦਾ। ਇੰਗਲੈਂਡ ਵਿਚ ਉਨ੍ਹਾਂ ਦੇ ਲੰਮੇ ਸਮੇਂ ਤਕ ਰਹਿਣ ਨਾਲ ਵੀ ਉਨ੍ਹਾਂ ਦੇ ਜੀਵਨ ਪ੍ਰਤੀ ਮੂਲ ਦ੍ਰਿਸ਼ਟੀਕੋਣ ਵਿਚ ਕੋਈ ਰੁਕਾਵਟ ਨਾ ਆਈ। ਸਗੋਂ ਉਨ੍ਹਾਂ ਦਾ ਇਹ ਦ੍ਰਿਸ਼ਟੀਕੋਣ ਹੋਰ ਸਪੱਸ਼ਟ ਹੁੰਦਾ ਗਿਆ, ਭਾਵੇਂ ਇਸ ਦਾ ਸੰਬੰਧ ਖਾਣੇ ਨਾਲ ਸੀ, ਭਾਵੇਂ ਪੁਸ਼ਾਕ ਨਾਲ ਜਾਂ ਹੋਰਨਾਂ ਚੀਜ਼ਾਂ ਨਾਲ। ਉਹ ਅਕਸਰ ਆਰਾਮ ਤਲਬੀ ਦਾ ਜੀਵਨ ਨਾ ਜਿਉਂਦਿਆਂ ਹੋਇਆਂ ਵੀ ਹਰ ਮਾਮਲੇ ਵਿਚ ਸਾਦੇ ਸਨ। ਉਹ ਚੌਂਦੀ ਛੱਤ ਹੇਠ ਜਾਂ ਬਿਨਾਂ ਚਟਾਈ ਦੇ ਜਾਂ ਅਣਵਿਛੀ ਔੱਧੋਰਿਤੀ ਲੋਹੇ ਦੀ ਮੰਜੀ ਤੇ ਵੀ ਬਹੁਤ ਸੁਖ ਮਹਿਸੂਸ ਕਰਦੇ,ਸਨ। ਉਨ੍ਹਾਂ ਦਾ ਅਧਿਐਨ ਬੜਾ ਵਿਸ਼ਵਵਿਆਪੀ ਸੀ। ਉਨ੍ਹਾਂ ਨੇ ਹੋਮਰ, ਡਾਂਟੇ ਅਤੇ ਹੋਰੇਸ ਨੂੰ ਓਨੀ ਹੀ ਰੀਝ ਨਾਲ ਪੜ੍ਹਿਆ ਜਿੰਨੀ ਨਾਲ ਸੰਸਕ੍ਰਿਤ ਕਵੀਆਂ ਨੂੰ।

ਸ੍ਰੀ ਅਰਵਿੰਦ ਦੀਆਂ ਕਵਿਤਾਵਾਂ ਦਾ ਸੰਗ੍ਰਹਿ 'ਮਾਰਟਿਲਾ ਦੇ ਨਾਂ ਗੀਤ ਤੇ ਹੋਰ ਕਵਿਤਾਵਾਂ' ਸਿਰਲੇਖ ਹੇਠ ਸੰਨ 1895 ਵਿਚ ਛਪਿਆ। ਇਨ੍ਹਾਂ ਰਚਨਾਵਾਂ ਵਿਚੋਂ ਕੁਝ ਕਵਿਤਾਵਾਂ ਉਤੇ ਯੂਰਪ ਦੇ ਸਭਿਆਚਾਰ ਅਤੇ ਮਾਹੌਲ਼ ਦਾ ਪ੍ਰਭਾਵ ਪ੍ਰਤੱਖ ਹੈ ਜਦ ਕਿ ਦੂਸਰੀਆਂ ਕਵਿਤਾਵਾਂ ਭਾਰਤ ਅਤੇ ਭਾਰਤੀ ਸਭਿਆਚਾਰ ਬਾਰੇ ਉਨ੍ਹਾਂ ਦੇ ਪ੍ਰਤੀਕਰਮ ਨੂੰ ਬਿਆਨਦੀਆਂ ਹਨ। ਦੋ ਲੰਬੀਆਂ ਕਵਿਤਾਵਾਂ 'ਉਰਵਸ਼ੀ' ਤੇ 'ਪ੍ਰੇਮ ਅਤੇ ਮੌਤ' (ਲਵ ਐਂਡ ਡੈੱਥ) ਬੜੌਦਾ ਵਿਚ ਲਿਖੀਆਂ ਗਈਆਂ। ਸ੍ਰੀ ਅਰਵਿੰਦ ਨੇ ਆਪਣੇ ਮਹਾਨ ਮਹਾਂਕਾਵਿ 'ਸਾਵਿਤਰੀ' ਦਾ ਅਰੰਭ ਇਨ੍ਹਾਂ ਦਿਨਾਂ ਵਿਚ ਹੀ ਕੀਤਾ ਸੀ।

ਇਕ ਨੌਜਵਾਨ ਬੰਗਾਲੀ ਸਾਹਿੱਤਕਾਰ ਦਿਨੇਂਦਰ ਕੁਮਾਰ ਰਾਏ ਨੇ ਸੰਨ 1899 ਵਿਚ ਸ੍ਰੀ ਅਰਵਿੰਦ ਦੀ ਬੰਗਾਲੀ ਭਾਸ਼ਾ ਦੇ ਗਿਆਨ ਨੂੰ ਪੂਰਨ ਕਰਨ ਅਤੇ ਬੋਲ ਚਾਲ ਵਿਚ ਸੌਖ ਲਿਆਉਣ ਵਿਚ ਮਦਦ ਕੀਤੀ। ਇਸ ਦੇ ਬਦਲੇ ਦਿਨੇਂਦਰ ਕੁਮਾਰ ਨੇ ਸ੍ਰੀ ਅਰਵਿੰਦ ਕੋਲੋਂ ਫ਼ਰਾਂਸੀਸੀ ਅਤੇ ਜਰਮਨ ਭਾਸ਼ਾ ਸਿਖਣ ਦੀ ਕੋਸ਼ਿਸ਼ ਕੀਤੀ। ਉਹ ਦੋਵੇਂ ਲਗਭਗ ਦੋ ਸਾਲ ਇਕੱਠੇ ਰਹੇ। ਬੜੌਦਾ ਵਿਚ ਸ੍ਰੀ ਅਰਵਿੰਦ ਦੇ ਜੀਵਨ ਉਤੇ ਇਕ ਸ਼ਾਨਦਾਰ ਸ਼ਬਦ ਚਿਤਰ ਦਿਨੇਂਦਰ ਕੁਮਾਰ ਦੀ ਪੁਸਤਕ 'ਸ੍ਰੀ ਅਰਵਿੰਦ ਪ੍ਰਸੰਗ' ਵਿਚ ਪੇਸ਼ ਕੀਤਾ ਗਿਆ ਹੈ : "ਮੈਂ ਉਨ੍ਹਾਂ ਦੇ ਨਾਲ ਦਿਨ ਰਾਤ ਰਹਿੰਦਾ ਸਾਂ, ਜਿਉਂ ਜਿਉਂ ਮੈਂ ਉਨ੍ਹਾਂ ਦੇ ਦਿਲ ਦੇ ਹੋਰ ਨੇੜੇ ਹੁੰਦਾ ਗਿਆ ਤਿਉਂ ਤਿਉਂ ਮੈ ਮਹਿਸੂਸ ਕਰਨ ਲੱਗਾ ਕਿ ਉਹ ਇਸ ਸੰਸਾਰ ਦੇ ਜੀਵ ਨਹੀਂ ਸਨ- ਉਹ ਇਕ ਫ਼ਰਿਸ਼ਤੇ ਸਨ ਜਿਨ੍ਹਾਂ ਨੂੰ ਆਪਣੇ ਸਵਰਗ ਦੇ ਵਾਸ ਤੋਂ ਕਿਸੇ ਸਰਾਪ ਕਾਰਣ ਥੱਲੇ ਆਉਣਾ ਪਿਆ।"

'ਸਵੈਰਾਜ' ਭਾਰਤੀ ਕੌਮੀ ਅੰਦੋਲਨ ਦਾ ਨਾਅਰਾ ਅਤੇ ਟੀਚਾ ਸੀ। ਇਸ ਸ਼ਬਦ ਦੀ ਵਰਤੋਂ ਸ੍ਰੀ ਅਰਵਿੰਦ ਨੇ ਵੀ ਕੀਤੀ, ਇਹ ਰੂਹਾਨੀ ਅਤੇ ਰਾਜਨੀਤਕ ਮਹੱਤਤਾ ਵਾਲਾ ਸ਼ਬਦ ਹੈ। ਇਹ ਸ਼ਬਦ ਇਕ ਯੋਗ ਮਰਾਠਾ ਲਿਖਾਰੀ, ਦਿਉਸਕਰ, ਜਿਹੜਾ ਕਾਫ਼ੀ ਸਮੇਂ ਤੋਂ ਬੰਗਾਲ ਵਿਚ ਰਹਿ ਰਿਹਾ ਸੀ, ਵਲੋਂ ਬੰਗਾਲੀ ਵਿਚ ਉਸ ਕੀ ਲਿਖੀ ਪੁਸਤਕ 'ਦਾਸ਼ੇਰ

ਕਥਾ' ਵਿਚ ਪਹਿਲੀ ਵੇਰ ਸੰਪੂਰਨ ਕੌਮੀ ਸੁਤੰਤਰਤਾ ਦੇ ਸਿਆਸੀ ਅਰਥਾਂ ਵਿਚ ਵਰਤਿਆ ਗਿਆ। ਇਸ ਪੁਸਤਕ ਵਿਚ ਉਸ ਨੇ ਬ੍ਰਿਟਿਸ਼ ਲੋਕਾਂ ਅਤੇ ਉਨ੍ਹਾਂ ਵਲੋਂ ਭਾਰਤ ਵਿਚ ਕੀਤੀ ਗਈ ਲੁਟ ਖਸੁੱਟ, ਜਿਸ ਨਾਲ ਭਾਰਤ ਦੇ ਲੋਕ ਗਰੀਬ ਹੋ ਚੁੱਕੇ ਸਨ, ਦਾ ਬਿਉਰਾ ਦਿੱਤਾ। ਇਸ ਪੁਸਤਕ ਦੀ ਬੰਗਾਲ ਵਿਚ ਬਹੁਤ ਗੂੰਜ ਸੀ, ਇਸ ਨੇ ਨੌਜਵਾਨ ਬੰਗਾਲ ਦੇ ਮਨ ਨੂੰ ਕੀਲ ਲਿਆ ਅਤੇ ਕਿਸੇ ਹੋਰ ਦੂਸਰੀ ਵਸਤ ਨਾਲੋਂ ਜ਼ਿਆਦਾ ਸਵਦੇਸ਼ੀ ਅੰਦੋਲਨ ਦੀ ਤਿਆਰੀ ਵਿਚ ਮਦਦ ਕੀਤੀ। ਸਰਕਾਰ ਨੇ ਇਸ ਤੋਂ ਖ਼ਤਰਾ ਮਹਿਸੂਸ ਕੀਤਾ ਅਤੇ ਇਸ ਪੁਸਤਕ ਉਤੇ ਰੋਕ ਲਗਾ ਦਿੱਤੀ। ਇਥੇ ਇਹ ਵੀ ਦੱਸ ਦਈਏ ਕਿ ਸਵੈਰਾਜ ਸ਼ਬਦ ਆਪਣੇ ਰੂਹਾਨੀ ਅਰਥਾਂ ਵਿਚ ਪ੍ਰਾਚੀਨ ਧਾਰਮਿਕ ਗ੍ਰੰਥਾਂ ਵਿਚ ਮਿਲਦਾ ਹੈ। ਸ੍ਰੀ ਅਰਵਿੰਦ ਨੇ ਸਵੈਰਾਜ ਦੀ ਇਸ ਦੇ ਰਾਜਨੀਤੀ ਅਤੇ ਰੂਹਾਨੀ ਦੋਹਾਂ ਅਰਥਾਂ ਵਿਚ ਵਰਤੋਂ ਕੀਤੀ। 2 ਮਾਰਚ 1908 ਨੂੰ ਉਨ੍ਹਾਂ ਨੇ 'ਬੰਦੇ ਮਾਤ੍ਰਮ' ਵਿਚ ਲਿਖਿਆ, "ਭਾਰਤ ਹੋਰ ਰਾਸ਼ਟਰਾਂ ਦਾ ਗੁਰੂ ਹੈ। ਮਨੁੱਖੀ ਆਤਮਾ ਦੇ ਵਧੇਰੇ ਗੰਭੀਰ ਰੋਗਾਂ ਦਾ ਵੈਦ ਹੈ, ਉਹ ਸੰਸਾਰ ਦੇ ਜੀਵਨ ਨੂੰ ਨਵੇਂ ਸੱਚੇ ਵਿਚ ਢਾਲਣ ਅਤੇ ਮਨੁੱਖੀ ਆਤਮਾ ਦੀ ਸ਼ਾਂਤੀ ਨੂੰ ਫਿਰ ਤੋਂ ਕਾਇਮ ਕਰਨ ਲਈ ਹੀ ਬਣਿਆ ਹੈ। ਪਰ ਸਵਰਾਜ ਉਸ ਦੇ ਕੰਮ ਦੀ ਲਾਜ਼ਮੀ ਸ਼ਕਤੀ ਹੈ। ਅਤੇ ਇਸ ਤੋਂ ਪਹਿਲਾਂ ਕਿ ਉਹ ਆਪਣਾ ਕੰਮ ਕਰ ਸਕੇ, ਉਸ ਨੂੰ ਇਹ ਸ਼ਰਤ ਜ਼ਰੂਰ ਪੂਰੀ ਕਰਨੀ ਚਾਹੀਦੀ ਹੈ।"

ਸ੍ਰੀ ਅਰਵਿੰਦ ਦੇ ਸਿਆਸੀ ਵਿਚਾਰਾਂ ਅਤੇ ਸਰਗਰਮੀਆਂ ਦੇ ਤਿੰਨ ਪਹਿਲੂ ਸਨ:

(ੳ) ਉਸ ਨੇ ਗੁਪਤ ਕ੍ਰਾਂਤੀਕਾਰੀ ਪ੍ਰਾਪੇਗੰਡਾ ਅਤੇ ਸ਼ਸਤਰ ਬੱਧ ਬਗ਼ਾਵਤ ਦੇ ਉੱਦੇਸ਼ ਵਾਲੀ ਜਥੇਬੰਦੀ ਦੀ ਤਿਆਰੀ ਕੀਤੀ।

(ਅ) ਪਬਲਿਕ ਪ੍ਰਾਪੇਗੰਡੇ ਦਾ ਉੱਦੇਸ਼ ਸੀ ਸਾਰੇ ਰਾਸ਼ਟਰ ਨੂੰ ਆਜ਼ਾਦੀ ਦੇ ਆਦਰਸ਼ ਵਲ ਲਾਉਣਾ। ਜਿਸ ਨੂੰ ਜਦੋਂ ਉਹ ਰਾਜਨੀਤੀ ਵਿਚ ਆਏ ਤਾਂ ਭਾਰਤੀਆਂ ਦੀ ਬਹੁ ਸੰਖਿਆ ਨੇ ਅਸੰਭਵ ਅਤੇ ਗ਼ੈਰ ਅਮਲੀ ਸਮਝਿਆ ਸੀ। ਉਹ ਇਸ ਨੂੰ ਲਗਭਗ ਪਾਗਲਾਂ ਵਾਲੀ ਅਸੰਭਵ ਕਲਪਣਾ ਸਮਝਦੇ ਸਨ। ਲੋਕਾਂ ਦਾ ਵਿਚਾਰ ਸੀ ਕਿ ਬ੍ਰਿਟਿਸ਼ ਹਕੂਮਤ ਬਹੁਤ ਹੀ ਤਾਕਤ ਵਾਲੀ ਹੈ ਅਤੇ ਭਾਰਤ ਬਹੁਤ ਹੀ ਕਮਜ਼ੋਰ, ਜਿਸ ਨੂੰ ਇੰਨੇ ਅਸਰਦਾਇਕ ਤਰੀਕੇ ਨਾਲ ਨਿਸ਼ਸਤਰ ਅਤੇ ਲਾਚਾਰ ਕੀਤਾ ਗਿਆ ਸੀ ਕਿ ਉਹ ਅਜੇਹੀ ਜੱਦੋ-ਜਹਿਦ ਵਿਚ ਸਫਲਤਾ ਦਾ ਸੁਪਨਾ ਵੀ ਨਹੀਂ ਸੀ ਲੈ ਸਕਦਾ।

(ੲ) ਵਧ ਰਹੇ ਵਿਰੋਧ ਅਤੇ ਨਾ-ਮਿਲਵਰਤਣ ਅੰਦੋਲਨ ਰਾਹੀਂ ਵਿਦੇਸ਼ੀ ਰਾਜ ਨੂੰ ਕਮਜ਼ੋਰ ਕਰਨ ਲਈ ਲੋਕਾਂ ਦੀ ਜੱਥੇਬੰਦੀ ਦਾ ਇਕ ਸਮੂਹਿਕ ਅਤੇ ਇਕਮੁੱਠ ਮੁਖ਼ਾਲਫ਼ਤ ਦਾ ਜਾਰੀ ਰਖਣਾ। ਸ੍ਰੀ ਅਰਵਿੰਦ ਦੇ ਪਾਂਡੀਚਰੀ ਆਉਣ ਤੋਂ ਬਾਅਦ ਵੀ ਭਾਰਤ ਦੀ ਆਜ਼ਾਦੀ ਲਈ ਕੀਤੇ ਗਏ ਅੰਦੋਲਨ ਨੂੰ ਉਨ੍ਹਾਂ ਦੁਆਰਾ ਰੱਖੀਆਂ ਗਈਆਂ ਨੀਹਾਂ ਤੇ ਤਦ ਤਕ ਚਲਾਇਆ ਗਿਆ ਜਦ ਤਕ ਕਿ ਸਵੈਰਾਜ ਨਹੀਂ ਮਿਲ ਗਿਆ।

ਇੰਗਲੈਂਡ ਤੋਂ ਵਾਪਸ ਆਉਣ ਤੋਂ 6 ਮਹੀਨੇ ਬਾਅਦ ਅਗਸਤ ਸੰਨ 1793 ਵਿਚ ਸ੍ਰੀ ਅਰਵਿੰਦ ਨੇ ਪੂਨਾ ਦੇ ਇਕ ਸਪਤਾਹਿਕ ਨੂੰ ਲੇਖਾਂ ਦੀ ਇਕ ਲੜੀ ਦਿੱਤੀ। ਇਸ

ਲੜੀ ਦਾ ਸਿਰਲੇਖ ਸੀ, "ਨਿਊ ਲੈਂਪਸ ਫ਼ਾਰ ਓਲਡ" (ਪੁਰਾਣੇ ਦੀ ਥਾਂ ਨਵੇਂ ਚਰਾਗ) ਇਹ ਰਾਸ਼ਟਰਵਾਦੀ ਅੰਦੋਲਨ ਤੇ ਉਨ੍ਹਾਂ ਦੇ ਵਿਚਾਰਾਂ ਦਾ ਪਹਿਲਾ ਲੋਕ ਪ੍ਰਗਟਾਅ ਸੀ। ਇਸ ਪਰਚੇ ਦੇ ਸੰਪਾਦਕ ਕੇ. ਜੀ. ਦੇਸ਼ਪਾਂਡੇ ਨੇ 21 ਸਾਲਾਂ ਦੇ ਸ੍ਰੀ ਅਰਵਿੰਦ ਦੀ ਜਾਣ ਪਛਾਣ ਹੇਠ ਦਿੱਤੇ ਅਨੁਸਾਰ ਦਿੱਤੀ :

"ਅਸੀਂ ਆਪਣੇ ਪਾਠਕਾਂ ਨਾਲ ਅੱਜ ਦੇ ਸਮੇਂ ਦੇ ਇਕ ਮਹੀਨ ਸੂਝਵਾਨ ਅਤੇ ਅੱਤ ਦੇ ਯੋਗ ਵਿਅਕਤੀ ਵਲੋਂ ਸਾਡੇ ਅਜੋਕੇ ਸਿਆਸੀ ਵਿਕਾਸ ਉਤੇ ਲਿਖੀ ਇਕ ਲੜੀ ਛਾਪਣ ਦਾ ਕੁਝ ਸਮੇਂ ਪਹਿਲਾਂ ਵਾਅਦਾ ਕੀਤਾ ਸੀ। ਸਾਨੂੰ ਆਪਣੇ ਪਾਠਕਾਂ ਨੂੰ ਉਸ ਲੜੀ ਦੀ ਪਹਿਲੀ ਕਿਸ਼ਤ ਦੇਣ ਦੀ ਬਹੁਤ ਖ਼ੁਸ਼ੀ ਹੈ।" ਜਿਸ ਸਿਰਲੇਖ ਹੇਠ ਇਨ੍ਹਾਂ ਵਿਚਾਰਾਂ ਨੂੰ ਅੰਕਿਤ ਕੀਤਾ ਗਿਆ ਹੈ ਉਹ ਹੈ "ਨਿਊ ਲੈਂਪਸ ਫ਼ਾਰ ਓਲਡ"। ਇਹ ਇਕ ਸੁਝਾਅ ਪੂਰਨ ਸਿਰਲੇਖ ਹੈ ਬੇਸ਼ਕ ਇਹ ਇਕ ਰੂਪਕੀ ਸਿਰਲੇਖ ਹੈ। ਇਸ ਦੀ ਭੂਮਿਕਾ ਸਾਨੂੰ ਅਗਲੀ ਸਮੱਸਿਆ ਵਲ ਲੈ ਜਾਏਗੀ। ਉਸ ਵਿਚ ਅੰਕਿਤ ਵਿਚਾਰ ਨਹੀਂ ਹਨ ਜਿਹੜੇ ਆਮ ਕਰਕੇ ਸਾਡੇ ਰਾਜਨੀਤੀਵਾਨਾਂ ਦੇ ਹੁੰਦੇ ਹਨ, ਅਤੇ ਇਹੋ ਕਾਰਣ ਹੈ ਕਿ ਉਹ ਵਿਚਾਰ ਬਹੁਤ ਮਹੱਤਵਪੂਰਣ ਹਨ। ਸਾਨੂੰ ਪੂਰੀ ਤਰ੍ਹਾਂ ਯਕੀਨ ਹੋ ਗਿਆ ਹੈ ਕਿ ਸਾਡੇ ਸਿਆਸੀ ਵਿਕਾਸ ਲਈ ਕੀਤੇ ਯਤਨ ਲਗਾਤਾਰ ਨਹੀਂ ਬਣੇ ਰਹਿੰਦੇ ਸਗੋਂ ਉਹ ਸ਼ਕਤੀ ਵਿਚ ਵੀ ਊਣੇ ਹਨ। ਕਪਟ ਸਾਡੇ ਸਿਆਸੀ ਅੰਦੋਲਨ ਦਾ ਭਰਮਾਊ ਪਾਪ ਬਣਿਆ ਰਿਹਾ ਹੈ। ਟੇਢੀ ਨਜ਼ਰ ਦਾ ਰਿਵਾਜ ਹੈ, ਸੱਚੀ, ਤੱਥ ਤੇ ਆਧਾਰਿਤ, ਤੇ ਈਮਾਨਦਾਰ ਆਲੋਚਨਾ ਦੀ ਬਹੁਤ ਲੋੜ ਹੈ। ਸਾਡੀਆਂ ਸੰਸਥਾਵਾਂ ਦੀਆਂ ਜੜ੍ਹਾਂ ਮਜ਼ਬੂਤ ਨਹੀਂ ਹਨ ਅਤੇ ਉਹ ਲਗਾਤਾਰ ਡਿੱਗ ਜਾਣ ਦੇ ਖ਼ਤਰੇ ਵਿਚ ਰਹਿੰਦੀਆਂ ਹਨ। ਇਨ੍ਹਾਂ ਹਾਲਤਾਂ ਵਿਚ ਜਦੋਂ ਕਿ ਸਾਡਾ ਸਿਆਸੀ ਤਰੱਕੀ ਲਈ ਸਾਰਾ ਜ਼ੋਰ ਇਕ ਗ਼ਲਤ ਪਾਸੇ ਲੱਗਦਾ ਸੀ, ਚੁੱਪ ਰਹਿਣਾ ਬੇਕਾਰੀ ਨਹੀਂ ਸੀ ਸਗੋਂ ਦੋਸ਼ ਪੂਰਵਕ ਸੀ। ਹੱਥਲੇ ਸਵਾਲ ਬਹੁਤ ਮਹੱਤਵਪੂਰਣ ਹਨ। ਇਹ ਇਕ ਕੌਮ ਨੂੰ ਬਣਾਉਣ ਜਾਂ ਬਰਬਾਦ ਕਰਨ ਦਾ ਮਾਮਲਾ ਏ। ਸਾਨੂੰ ਇਸ ਵਾਸਤੇ ਮਹਾਨ ਸਾਹਿੱਤਕ ਪ੍ਰਤਿਭਾ, ਉਦਾਰ ਸੰਸਕ੍ਰਿਤੀ ਅਤੇ ਵਿਸ਼ਾਲ ਅਨੁਭਵ, ਤੇ ਲਿਖਣ ਕਲਾ ਵਿਚ ਨਿਪੁੰਨ ਵਿਅਕਤੀ ਮਿਲ ਗਿਆ ਹੈ। ਉਹ ਆਪਣੀ ਨਿੱਜੀ ਬੇਆਰਾਮੀ ਅਤੇ ਸੰਭਾਵੀ ਤੋੜ ਮਰੋੜ ਹੋ ਜਾਣ ਦੇ ਬਾਵਜੂਦ ਵੀ ਆਪਣੇ ਵਿਚਾਰਾਂ ਨੂੰ ਯਕੀਨੀ ਤੌਰ ਤੇ ਵਿਸ਼ੇਸ਼ ਸ਼ੈਲੀ ਤੇ ਲਿਖਣ ਢੰਗ ਵਿਚ ਪੇਸ਼ ਕਰਦੇ ਹਨ। ਉਸ ਵਲੋਂ ਅਸੀਂ ਪਾਠਕਾਂ ਨੂੰ ਬਹੁਤ ਜ਼ਿਆਦਾ ਧਿਆਨ ਪੂਰਵਕ ਅਤੇ ਅਡੋਲ ਪੜ੍ਹਨ ਦੀ ਬੇਨਤੀ ਕਰਦੇ ਹਾਂ ਅਤੇ ਉਹਨਾਂ ਨੂੰ ਯਕੀਨ ਦੁਆਉਂਦੇ ਹਾਂ ਕਿ ਉਹ ਇਹਨਾਂ ਮਜ਼ਮੂਨਾਂ ਵਿਚ ਅਜੇਹਾ ਵਿਸ਼ਾ-ਵਸਤੂ ਪਾਉਣਗੇ, ਜੋ ਉਹਨਾਂ ਨੂੰ ਸੋਚਣ ਵਿਚਾਰਨ ਲਈ ਪ੍ਰੇਰੇਗਾ ਅਤੇ ਉਹਨਾਂ ਦੀਆਂ ਦੇਸ਼ ਭਗਤੀ ਵਾਲੀਆਂ ਆਤਮਾਵਾਂ ਨੂੰ ਜੋਸ਼ ਪ੍ਰਦਾਨ ਕਰੇਗਾ।

ਮਜ਼ਮੂਨਾਂ ਦੀ ਇਹ ਲੜੀ 9 ਅਗਸਤ, 1893 ਈਸਵੀ ਨੂੰ ਸ਼ੁਰੂ ਹੋਈ ਸੀ। ਇਹ ਫ਼ਰਵਰੀ, 1894 ਈਸਵੀ ਤਕ ਛਪਦੀ ਰਹੀ। ਹੇਠਾਂ ਕੁਝ ਕੁ ਉਤਾਰੇ ਦਿੱਤੇ ਹਨ :

"ਮੈਂ ਕਾਂਗਰਸ ਬਾਰੇ ਇਹ ਕਹਿੰਦਾ ਹਾਂ ਕਿ ਇਸ ਦੇ ਟੀਚੇ ਕਸੂਰਵਾਰ ਹਨ, ਜਿਸ ਜੋਸ਼ ਨਾਲ ਇਹ ਆਪਣੇ ਟੀਚਿਆਂ ਦੀ ਪ੍ਰਾਪਤੀ ਲਈ ਕਦਮ ਉਠਾਂਦੀ ਹੈ, ਉਸ ਸੁਹਿਰਦਤਾ ਅਤੇ ਤਨ ਮਨ ਨਾਲ ਲਗਾਇਆ ਜੋਸ਼ ਨਹੀਂ ਹੈ, ਜੋ ਰਸਤੇ ਇਸ ਨੇ ਅਪਣਾਏ ਹਨ,

ਉਹ ਠੀਕ ਰਸਤੇ ਨਹੀਂ ਹਨ, ਅਤੇ ਉਹ ਨੇਤਾ- ਜਿਨ੍ਹਾਂ ਵਿਚ ਇਸ ਨੂੰ ਵਿਸ਼ਵਾਸ ਹੈ; ਸਹੀ ਤਰ੍ਹਾਂ ਦੇ ਨੇਤਾ ਨਹੀਂ ਹਨ। ਮੁਕਦੀ ਗੱਲ ਇਹ ਹੈ ਕਿ ਅਸੀਂ ਉਹਨਾਂ ਅੰਨ੍ਹਿਆਂ ਵਾਂਗ ਹਾਂ ਜਿਨ੍ਹਾਂ ਦਾ ਪੱਥ-ਪ੍ਰਦਰਸ਼ਕ ਜੇ ਅੰਨ੍ਹਾ ਨਹੀਂ ਕਰ ਰਿਹਾ ਤਾ ਘਟੋ ਘਟ ਕਾਣਾ ਜ਼ਰੂਰ ਕਰ ਰਿਹਾ ਹੈ।"

"ਕਿਉਂਕਿ ਸੋਚ ਵਿਚਾਰ ਜਾਂ ਪ੍ਰਵਿਰਤੀ ਸਦਕਾ ਆਪਣੀ ਪੁਜ਼ੀਸ਼ਨ ਦਾ ਸਹੀ ਅੰਦਾਜ਼ਾ ਲਗਾਉਣਾ ਅਤੇ ਫੁਰਤੀ ਨਾਲ ਇਸ ਦਾ ਵਧ ਤੋ ਵਧ ਲਾਭ ਉਠਾਉਣਾ ਸਿਆਸਤ ਦਾ ਅਸਲੀ ਭੇਦ ਹੈ ਅਤੇ ਇਹੀ ਗੱਲ ਹੈ ਜੋ ਅਸੀਂ ਕਰਨ ਤੋਂ ਅਸਮਰਥ ਰਹੇ ਹਾਂ।"

"ਸੁਹਿਰਦਤਾ, ਜੋ ਕਿ ਤਾਕਤ ਦਾ ਇਕ ਦੂਸਰਾ ਨਾਮ ਹੈ, ਦੀ ਸਾਡੇ ਅੰਦਰ ਘਾਟ ਹੈ।"

"ਜਿੰਨਾ ਚਿਰ ਤਕ ਇਹ ਹਵਾ ਫੈਲੀ ਰਹੇਗੀ ਅਸੀਂ ਕਦਾਚਿਤ ਵੀ ਇਹ ਮਹਿਸੂਸ ਨਹੀਂ ਕਰਾਂਗੇ ਕਿ ਨਿਕਾਰੇ ਅਤੇ ਖੇਰੂੰ ਖੇਰੂੰ ਹੋਏ ਕੌਮੀ ਆਚਰਣ ਨੂੰ ਮੁੜ ਸੁਰਜੀਤ ਕਰਨਾ ਇਕ ਸਰਵੋਤਮ ਮਸ਼ੀਨ ਦੀ ਤਾਕਤ ਤੋਂ ਵੀ ਬਾਹਰ ਦਾ ਕੰਮ ਹੈ ਅਤੇ ਇਹ ਕਿਤਨਾ ਆਵੱਸ਼ਕ ਹੈ ਕਿ ਅਸੀਂ ਬਾਹਰੀ ਸ਼ਕਤੀ ਤੇ ਨਿਰਭਰ ਹੋਣ ਨਾਲੋਂ ਆਪਣੇ ਅੰਦਰੋਂ ਹੀ ਕੰਮ ਨੂੰ ਵਿਢੀਏ।"

"ਸਾਡੇ ਵਿਚਲੀ ਕਿਰਤੀਆਂ ਤੇ ਕਾਮਿਆਂ ਦੀ ਜਨਤਾ ਅਗਿਆਨਤਾ ਦੀ ਲਪੇਟ ਵਿਚ ਹੈ.........ਭਾਵੇਂ ਅਸੀਂ ਇਸ ਨੂੰ ਪਸੰਦ ਕਰੀਏ, ਭਾਵੇਂ ਨਾ, ਕਿਰਤੀਆਂ ਤੇ ਕਾਮਿਆਂ ਦੀ ਜਨਤਾ ਨਾਲ ਸਾਡੀ ਉਮੀਦ ਦੇ ਇਕਲੌਤੇ ਭਰੋਸੇ ਤੇ ਸਾਡੇ ਭਵਿੱਖ ਵਿਚਲੇ ਇਕਲੌਤੇ ਮੌਕੇ ਦਾ ਵਾਸ ਹੈ।"

ਇਸ ਮਜ਼ਮੂਨ ਦੇ ਛਪਣ ਨਾਲ ਸਿਆਸੀ ਪਿੜਾਂ ਵਿਚ ਸ਼ੋਰ ਸ਼ਰਾਬਾ ਮੱਚ ਗਿਆ। ਇਕ ਮਸ਼ਹੂਰ ਮਹਾਂਰਾਸ਼ਟਰੀ ਨੇਤਾ ਮਹਾਦੇਵ ਰਾਨਾਡੇ, ਜਿਨ੍ਹਾਂ ਦਾ ਸੰਬੰਧ ਉਸ ਪਰਚੇ ਨਾਲ ਸੀ, ਦੇਸ਼ਪਾਂਡੇ ਨੂੰ ਚੇਤਾਵਨੀ ਦਿੱਤੀ ਕਿ ਉਸ ਉਤੇ ਸਾਜ਼ਿਸ਼ ਦਾ ਮੁਕੱਦਮਾ ਚਲਾਇਆ ਜਾਵੇਗਾ। ਦੇਸ਼ਪਾਂਡੇ ਦੀ ਪੁਜ਼ੀਸ਼ਨ ਕੁਵੱਲੀ ਜਿਹੀ ਹੋ ਗਈ ਸੀ। ਉਸਨੇ ਸ੍ਰੀ ਅਰਵਿੰਦ ਨੂੰ ਆਲੋਚਨਾ ਨੂੰ ਕੁਝ ਕੁ ਨਰਮ ਸ਼ਬਦਾਂ ਵਾਲੀ ਬਨਾਉਣ ਲਈ ਜਾਂ ਕੋਈ ਘਟ ਤੇਜ਼ ਸ਼ੈ ਲਿਖਣ ਦੀ ਬੇਨਤੀ ਕੀਤੀ। ਅਜੇਹੀ ਬੇਨਤੀ ਤੋਂ ਬਾਅਦ ਸ੍ਰੀ ਅਰਵਿੰਦ ਦਾ ਲੜੀ ਲਿਖਣ ਲਈ ਉਤਸ਼ਾਹ ਜਾਂਦਾ ਰਿਹਾ। ਇਸ ਦੀ ਥਾਂ ਸਿਆਸਤ ਤੇ ਅਮਲੀ ਪਹਿਲੂ ਨੂੰ ਤਜਦਿਆਂ ਹੋਇਆਂ ਉਨ੍ਹਾਂ ਨੇ ਸਿਆਸਤ ਦੇ ਦਰਸ਼ਨ ਬਾਰੇ ਲਿਖਣਾ ਸ਼ੁਰੂ ਕਰ ਦਿੱਤਾ। ਪਰ ਇਸ ਦੇ ਨਾਲ ਛੇਤੀ ਹੀ ਉਨ੍ਹਾਂ ਨੂੰ ਚਿੜ੍ਹ ਹੋ ਗਈ।

ਸ੍ਰੀ ਅਰਵਿੰਦ ਨੇ ਦੇਸ਼ ਦੀਆਂ ਹਾਲਤਾਂ ਦਾ ਅਧਿਐਨ ਕੀਤਾ ਤਾਂ ਕਿ ਉਹ ਵਧੇਰੇ ਪ੍ਰੌੜ ਰੂਪ ਵਿਚ ਨਿਰਣਾ ਲੈਣ ਦੇ ਯੋਗ ਹੋ ਸਕਣ ਕਿ ਉਨ੍ਹਾਂ ਨੂੰ ਕੀ ਕਰਨਾ ਚਾਹੀਦਾ ਹੈ। ਉਨ੍ਹਾਂ ਨੇ ਸੰਨ 1898-99 ਵਿਚ ਆਪਣਾ ਪਹਿਲਾ ਕਦਮ ਉਠਾਇਆ। ਆਪਣੀ ਨਿੱਜੀ ਕੋਸ਼ਿਸ਼ ਸਦਕਾ ਇਕ ਬੰਗਾਲੀ ਨੌਜਵਾਨ ਜਤਿੰਦਰ ਨਾਥ ਬੈਨਰਜੀ, ਜਿਨ੍ਹਾਂ ਨੂੰ ਬਾਅਦ ਵਿਚ ਨਿਰਾਲਾਂਬ ਸਵਾਮੀ ਦੇ ਨਾਂ ਨਾਲ ਜਾਣਿਆ ਜਾਣ ਲੱਗਾ, ਨੂੰ ਬੜੌਦਾ ਸਟੇਟ ਆਰਮੀ ਵਿਚ ਭਰਤੀ ਕਰਵਾ ਦਿਤਾ। ਜਤਿਨ ਭਾਰਤ ਦੀ ਆਜ਼ਾਦੀ ਲਈ ਕੀਤੇ

ਜਾਣ ਵਾਲੇ ਕੰਮ ਦੇ ਪ੍ਰੋਗਰਾਮ ਸਮੇਤ ਬੰਗਾਲ ਵਾਪਸ ਆ ਗਿਆ। ਨੌਜਵਾਨਾਂ ਦੀਆਂ ਸੰਸਥਾਵਾਂ ਸਾਂਸਕ੍ਰਿਤਿਕ ਬੌਧਿਕ ਜਾਂ ਇਖ਼ਲਾਕੀ ਇਤਿਹਾਦ ਵਖ ਵਖ ਅਖੌਤੀ ਉੱਦੇਸ਼ਾਂ ਲਈ ਸਥਾਪਿਤ ਕੀਤੀਆਂ ਗਈਆਂ ਅਤੇ ਜੋ ਪਹਿਲੇ ਹੀ ਹੋਂਦ ਵਿਚ ਸਨ ਉਨ੍ਹਾਂ ਨੂੰ ਕ੍ਰਾਂਤੀਕਾਰੀ ਉੱਦੇਸ਼ ਦੀ ਸਿੱਧੀ ਲਈ ਆਪਣੇ ਵਲ ਲਿਆਂਦਾ ਗਿਆ। ਨੌਜਵਾਨ ਮਰਦਾਂ ਨੂੰ ਅਜੇਹੀਆਂ ਕਰਵਾਈਆਂ ਲਈ ਸਿੱਖਿਆ ਦਿੱਤੀ ਜਾਣੀ ਸੀ ਜਿਨ੍ਹਾਂ ਸਦਕਾ, ਉਹ ਛੇਕੜਲੇ ਫ਼ੌਜੀ ਕਾਰਜ ਵਿਚ ਸਹਾਇਕ ਹੋ ਸਕਣ। ਇਸ ਯੋਜਨਾ ਨੂੰ ਬੜੀ ਤੇਜ਼ੀ ਨਾਲ ਸਵੀਕਾਰ ਕੀਤਾ ਗਿਆ।

ਉਸ ਸਮੇਂ ਦੌਰਾਨ ਸ੍ਰੀ ਅਰਵਿੰਦ ਇਕ ਗੁਪਤ ਸੰਸਥਾ ਜੋ ਕਿ ਭਾਰਤ ਦੀ ਆਜ਼ਾਦੀ ਲਿਆਉਣ ਲਈ ਕ੍ਰਾਂਤੀ ਸੰਗਠਨ ਕਰਨ ਲਈ ਬਣਾਈ ਗਈ ਸੀ, ਦੇ ਇਕ ਮੈਂਬਰ ਨੂੰ ਮਿਲੇ ਅਤੇ ਇਸ ਸੰਸਥਾ ਲਈ ਸਹੁੰ ਚੁੱਕੀ। ਉਸ ਦੀ ਬੰਬਈ ਵਿਚ ਇਸ ਸੰਸਥਾ ਦੇ ਮੈਂਬਰਾਂ ਨਾਲ ਜਾਣ ਪਛਾਣ ਕਰਵਾਈ ਗਈ। ਸੰਨ 1902 ਵਿਚ ਬਰਿਨ ਬੜੌਦਾ ਆਇਆ ਅਤੇ ਇਸ ਨਾਲ ਸ੍ਰੀ ਅਰਵਿੰਦ ਨੂੰ ਕ੍ਰਾਂਤੀਕਾਰੀ ਕੰਮ ਵਾਸਤੇ ਆਪਣੇ ਆਪ ਨੂੰ ਤਿਆਰ ਕਰਨ ਦਾ ਮੌਕਾ ਮਿਲਿਆ। ਬਰਿਨ ਵੀ ਗੁਪਤ ਸੰਸਥਾ ਵਿਚ ਸ਼ਾਮਿਲ ਹੋ ਗਿਆ। ਇਕ ਹੱਥ ਵਿਚ ਤਲਵਾਰ ਤੇ ਦੂਸਰੇ ਹੱਥ ਵਿਚ ਗੀਤਾ ਲੈ ਕੇ ਉਸ ਨੇ ਸਹੁੰ ਚੁੱਕੀ 'ਜਿੰਨਾ ਚਿਰ ਤਕ ਮੇਰੇ ਅੰਦਰ ਪ੍ਰਾਣ ਹਨ ਅਤੇ ਜਿੰਨਾ ਚਿਰ ਤਕ ਭਾਰਤ ਗ਼ੁਲਾਮੀ ਦੀਆਂ ਜ਼ੰਜੀਰਾਂ ਤੋਂ ਛੁਟਕਾਰਾ ਨਹੀਂ ਪਾ ਲੈਂਦਾ, ਉੱਨੇ ਚਿਰ ਤਕ ਮੈਂ ਕ੍ਰਾਂਤੀ ਦੇ ਕੰਮ ਨੂੰ ਜਾਰੀ ਰੱਖਾਂਗਾ। ਜੇ ਕਿਸੇ ਸਮੇਂ ਵੀ ਮੈਂ ਸੁਸਾਇਟੀ ਦੀ ਇਕ ਘਟਨਾ ਨੂੰ ਵੀ ਜਾਂ ਇਕ ਸ਼ਬਦ ਨੂੰ ਵੀ ਦੱਸਾਂ ਜਿਸ ਨਾਲ ਕਿਸੇ ਤਰ੍ਹਾਂ ਵੀ ਇਸ ਨੂੰ ਨੁਕਸਾਨ ਹੋਵੇ ਤਾਂ ਇਸ ਸਭ ਮੇਰੀ ਆਪਣੀ ਜਾਨ ਦੀ ਕੀਮਤ ਤੇ ਹੋਵੇਗਾ।'

ਆਜ਼ਾਦੀ ਸ੍ਰੀ ਅਰਵਿੰਦ ਲਈ ਭਾਰਤ ਦੀ ਇਕ ਸਿਆਸਤ ਦੀ ਖੇਡ ਨਹੀਂ ਸੀ, ਸਗੋਂ ਧਰਤੀ ਤੇ ਭਗਵਾਨ ਦੀ ਹਕੂਮਤ ਸਥਾਪਿਤ ਕਰਨ ਲਈ ਪਹਿਲਾ ਕਦਮ ਸੀ। ਭਾਵੇਂ ਉਨ੍ਹਾਂ ਦੇ ਹੈੱਡ ਕੁਆਰਟਰ ਬੜੌਦਾ ਵਿਚ ਸਨ, ਉਨ੍ਹਾਂ ਦੀਆਂ ਸਿਆਸੀ ਸਰਗਰਮੀਆਂ ਸਾਰੇ ਭਾਰਤ ਵਿਚ ਛਾਈਆਂ ਹੋਈਆਂ ਸਨ ਤੇ ਵਿਸ਼ੇਸ਼ ਰੂਪ ਵਿਚ ਬੰਗਾਲ, ਗੁਜਰਾਤ ਅਤੇ ਮਹਾਂਰਾਸ਼ਟਰ ਵਿਚ।

1902 ਈਸਵੀ ਵਿਚ ਪੀ. ਮਿੱਤਰ ਅਤੇ ਹੋਰ ਦੂਸਰਿਆਂ ਨੂੰ ਜੋ ਕ੍ਰਾਂਤੀਕਾਰੀ ਧੜੇ ਦੇ ਉੱਘੇ ਵਿਅਕਤੀ ਸਨ, ਗੁਪਤ ਸੁਸਾਇਟੀ ਤੇ ਇਸ ਦੇ ਟੀਚਿਆਂ ਬਾਰੇ ਦੱਸਣ ਲਈ ਆਪ ਬੰਗਾਲ ਗਏ ਅਤੇ ਉਨ੍ਹਾਂ ਨੇ ਸੁਸਾਇਟੀ ਦੀ ਸਹੁੰ ਚੁੱਕੀ। ਇਹ ਯਾਦ ਰਖਿਆ ਜਾਵੇ ਕਿ ਗੁਪਤ ਸੁਸਾਇਟੀ ਨੇ ਹੁੱਲੜਬਾਜ਼ੀ ਨੂੰ ਆਪਣੇ ਪ੍ਰੋਗਰਾਮ ਵਿਚ ਸ਼ਾਮਿਲ ਨਹੀਂ ਕੀਤਾ, ਪਰ ਇਹ ਅੰਸ਼ ਬੰਗਾਲ ਵਿਚ ਸਖ਼ਤ ਜਬਰ ਦੇ ਸਿੱਟੇ ਤੇ ਪ੍ਰਤੀਕਰਮ ਵੇਲੇ ਜਾਗ ਉਠਿਆ। ਇਸੇ ਸਾਲ ਸ੍ਰੀ ਅਰਵਿੰਦ ਅਲਾਹਾਬਾਦ ਵਿਚ ਹੋਏ ਕਾਂਗਰਸ ਇਜਲਾਸ ਵਿਚ ਸ਼ਾਮਲ ਹੋਏ। ਤਿਲਕ ਜੋ ਖ਼ੁਦ ਇਸ ਇਜਲਾਸ ਵਿਚ ਮੌਜੂਦ ਸਨ, ਉਨ੍ਹਾਂ ਨੂੰ ਪੰਡਾਲ ਤੋਂ ਬਾਹਰ ਲੈ ਗਏ ਅਤੇ ਸੁਧਾਰਵਾਦੀ ਅੰਦੋਲਨ ਪ੍ਰਤੀ ਆਪਣੀ ਘ੍ਰਿਣਾ ਪ੍ਰਗਟ ਕਰਦਿਆਂ ਅਤੇ ਮਹਾਂਰਾਸ਼ਟਰ ਵਿਚ ਕਾਰਜ ਦੀ ਆਪਣੀ ਲੀਹ ਵਿਸਥਾਰ ਸਹਿਤ ਦੱਸਦਿਆਂ ਇਕ ਘੰਟਾ ਉਨ੍ਹਾਂ ਨਾਲ ਗੱਲਬਾਤ ਕੀਤੀ।

1903 ਈਸਵੀ ਵਿਚ ਸ੍ਰੀ ਅਰਵਿੰਦ ਨੇ 'ਕੋਈ ਸਮਝੌਤਾ ਨਹੀਂ' (ਨੋ ਕੰਪਰੋਮਾਈਜ਼) ਨਾਂ ਦੀ ਛੋਟੀ ਜਿਹੀ ਪੁਸਤਕ ਲਿਖੀ ਜਿਸ ਨੂੰ ਕ੍ਰਾਂਤੀਕਾਰੀ ਪਾਰਟੀ ਦੇ ਇਕ ਮੈਂਬਰ, ਅਵੀਨਾਸ਼ ਨੇ ਚੋਰੀ ਛਾਪਿਆ।

1904 ਈਸਵੀ ਵਿਚ ਉਹਨਾਂ ਨੇ ਬੰਬਈ ਵਿਚ ਸਰ ਹੈਨਰੀ ਕਾਟਨ ਦੀ ਪ੍ਰਧਾਨਗੀ ਹੇਠ ਹੋਏ ਕਾਂਗਰਸ ਸੈਸ਼ਨ ਵਿਚ ਹਿੱਸਾ ਲਿਆ। ਸਰ ਹੈਨਰੀ ਨੇ 'ਭਾਰਤ ਦੇ ਸੰਯੁਕਤ ਰਾਜਾਂ' ਦੀ ਹਮਾਇਤ ਕੀਤੀ, ਪਰ ਬ੍ਰਿਟਿਸ਼ ਸਰਕਾਰ ਦੀ ਇਕ ਬਸਤੀ ਦੇ ਤੌਰ ਤੇ। ਸ੍ਰੀ ਅਰਵਿੰਦ ਦੀ ਲੜਾਈ ਇਕਸਾਰ ਸੰਪੂਰਨ ਆਜ਼ਾਦੀ ਲਈ ਸੀ। ਇਸ ਸਾਲ ਦੇ ਦੌਰਾਨ ਸ੍ਰੀ ਅਰਵਿੰਦ, ਚਾਰੂ ਚੰਦਰਦੱਤ, ਆਈ. ਸੀ. ਐੱਸ ਨੂੰ ਮਿਲੇ ਅਤੇ 'ਭਵਾਨੀ ਮੰਦਰ ਮੈਨੀਫ਼ੈਸਟੋ' ਬਾਰੇ ਉਹਨਾਂ ਨੂੰ ਖੋਲ੍ਹ ਕੇ ਦਸਿਆ। ਇਸ ਘੋਸ਼ਣਾ ਪੱਤਰ ਨੂੰ ਸ੍ਰੀ ਅਰਵਿੰਦ ਨੇ ਲਿਖਿਆ ਸੀ ਅਤੇ ਇਸ ਨੂੰ ਰਾਸ਼ਟਰਵਾਦੀ ਅੰਦੋਲਨ ਦੀ 'ਬਾਈਬਲ' ਕਿਹਾ ਜਾ ਸਕਦਾ ਹੈ। ਦੱਤ ਕ੍ਰਾਂਤੀਕਾਰੀ ਪਾਰਟੀ ਵਿਚ ਸ਼ਾਮਿਲ ਹੋ ਗਏ। ਆਈ. ਸੀ. ਐੱਸ ਦੇ ਇਕ ਹੋਰ ਮੈਂਬਰ ਜੋ ਸ੍ਰੀ ਅਰਵਿੰਦ ਅਤੇ ਉਨ੍ਹਾਂ ਦੇ ਪੱਛਮੀ ਭਾਰਤ ਵਿਚਲੇ ਕ੍ਰਾਂਤੀਕਾਰੀ ਕੰਮ ਦੇ ਸਮਰਥਕ ਸਨ, ਉਹ ਸਨ ਜੀ. ਡੀ. ਮਾਡਮਾਉਂਕਰ। ਘੋਸ਼ਣਾ ਪੱਤਰ ਵਿਚੋਂ ਕੁਝ ਕੁ ਉਤਾਰੇ ਹੇਠਾਂ ਦਿੱਤੇ ਜਾਂਦੇ ਹਨ:

'ਜਿਤਨਾ ਜ਼ਿਆਦਾ ਅਸੀਂ ਗੰਭੀਰ ਵਿਚਾਰ ਕਰਾਂਗੇ, ਉਤਨਾ ਹੀ ਵਧੇਰੇ ਸਾਨੂੰ ਇਸ ਗੱਲ ਦਾ ਯਕੀਨ ਹੋਵੇਗਾ ਕਿ ਉਸ ਵਸਤ ਜਿਸ ਦੀ ਥੁੜ੍ਹ ਹੈ ਅਤੇ ਜਿਸ ਨੂੰ ਹੋਰ ਦੂਸਰੀਆਂ ਵਸਤਾਂ ਨਾਲੋਂ ਪਹਿਲੇ ਪ੍ਰਾਪਤ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ, ਉਹ ਹੈ ਤਾਕਤ- ਸਰੀਰਕ ਤਾਕਤ, ਮਾਨਸਿਕ ਤਾਕਤ, ਇਖ਼ਲਾਕੀ ਤਾਕਤ ਤੇ ਸਭ ਤੋਂ ਵਧੇਰੇ ਜਰੂਰੀ ਹੈ ਰੂਹਾਨੀ ਤਾਕਤ। ਰੂਹਾਨੀ ਤਾਕਤ ਅਜੇਹੀ ਹੈ ਜੋ ਹੋਰ ਸਾਰੀਆਂ ਤਾਕਤਾਂ ਦਾ ਅਸੀਮ ਤੇ ਅਮਿੱਟ ਸ੍ਰੋਤ ਹੈ। ਜੇ ਸਾਡੇ ਅੰਦਰ ਤਾਕਤ ਹੋਵੇ, ਤਾਂ ਹਰੇਕ ਦੂਸਰੀ ਚੀਜ਼ ਆਸਾਨੀ ਤੇ ਸੁਭਾਵਿਕ ਤੌਰ ਤੇ ਜਮ੍ਹਾਂ ਹੁੰਦੀ ਜਾਵੇਗੀ। ਤਾਕਤ ਦੇ ਨਾ ਹੋਣ ਤੇ ਅਸੀਂ ਇਕ ਸੁਪਨੇ ਵਿਚਲੇ ਮਨੁੱਖਾਂ ਵਾਂਗ ਹਾਂ, ਜਿਨ੍ਹਾਂ ਦੀਆਂ ਬਾਹਵਾਂ ਹੁੰਦੀਆਂ ਹਨ, ਪਰ ਪਕੜ ਨਹੀਂ ਸਕਦੇ, ਜਿਨ੍ਹਾਂ ਦੀਆਂ ਲੱਤਾਂ ਹੁੰਦੀਆਂ ਹਨ, ਪਰ ਦੌੜ ਨਹੀਂ ਸਕਦੇ।'

'ਆਧੁਨਿਕ ਜਾਪਾਨ ਨਾਲੋਂ ਵਧੇਰੇ ਇਕ ਰਾਸ਼ਟਰ ਵਿਚ ਅਦਭੁਤ ਤੇ ਚਾਣਚੱਕ ਸ਼ਕਤੀ ਦੀ ਲਹਿਰ ਦੀ ਮਿਸਾਲ ਇਤਿਹਾਸ ਵਿਚ ਨਹੀਂ ਮਿਲਦੀ। ਸਿਧਾਂਤਾਂ ਦੀਆਂ ਸਾਰੀਆਂ ਵਿਉਂਤਾ ਇਸ ਲਹਿਰ ਦਾ ਲੇਖਾ ਲਗਾਉਣ ਲਈ ਵਰਤੀਆਂ ਗਈਆਂ ਸਨ, ਪਰ ਹੁਣ ਬੌਧਿਕ ਜਾਪਾਨੀ ਸਾਨੂੰ ਦੱਸਦੇ ਹਨ ਕਿ ਉਸ ਜ਼ੋਰਦਾਰ ਜਾਗ੍ਰਿਤੀ ਦੇ ਸੋਮੇ ਕਿਹੜੇ ਸਨ। ਉਹ ਧਰਮ ਤੋਂ ਲਏ ਗਏ ਸਨ। ਇਹ ਮਿਕਾਡੋ ਦੀ ਸ਼ਖ਼ਸੀਅਤ ਤੇ ਪ੍ਰਭਾਵ ਹੀ ਸੀ ਜਿਸ ਨੇ ਜਾਪਾਨ ਦੀ ਰਾਸ਼ਟਰੀ ਸ਼ਕਤੀ ਦੀ ਪੂਜਾ ਸਮੇਤ ਸਿੰਤੋਵਾਦ ਅਤੇ ਵੇਦਾਂਤੀ ਸਿਖਿਆਵਾਂ ਦੇ ਜਪਾਨ ਜੇਹੇ ਛੋਟੇ ਟਾਪੂ ਦੀ ਹਕੂਮਤ ਕੋਲੋਂ ਪੱਛਮੀ ਗਿਆਨ ਅਤੇ ਸਾਇੰਸ ਵਾਲੇ ਅਸਚਰਜ ਭਰਪੂਰ ਹਥਿਆਰ ਇਤਨੇ ਆਸਾਨ ਤੇ ਅਜਿੱਤਮਈ ਢੰਗ ਨਾਲ ਚਲਵਾਏ ਜਿਤਨੇ ਕਿ ਅਰਜੁਨ ਦੇ ਗੰਧੀਵ ਬਾਣ।'

"ਭਵਾਨੀ ਮੰਦਰ" ਦੀ ਅੰਤਿਕਾ ਵਿਚ ਕੀਤੇ ਜਾਣ ਵਾਲੇ ਕੰਮ ਅਤੇ ਅਸੂਲ ਜਿਨ੍ਹਾਂ ਦੀ ਪਾਲਣਾ ਕਰਨੀ ਹੈ, ਬਾਰੇ ਵਿਸਥਾਰ ਸਹਿਤ ਵਰਣਨ ਹੈ।

1904 ਈਸਵੀ ਵਿਚ ਸ੍ਰੀ ਅਰਵਿੰਦ ਬਨਾਰਸ ਵਿਚ ਕਾਂਗਰਸ ਸੈਸ਼ਨ ਵਿਚ ਸ਼ਾਮਿਲ ਹੋਏ, ਜਿਸ ਦੀ ਪ੍ਰਧਾਨਗੀ ਗੋਪਾਲ ਕ੍ਰਿਸ਼ਨ ਗੋਖਲੇ ਨੇ ਕੀਤੀ। ਉਹ ਖੁੱਲ੍ਹੇ ਸੈਸ਼ਨ ਵਿਚ ਸ਼ਾਮਿਲ ਨਾ ਹੋਏ, ਪਰ ਰਾਸ਼ਟਰਵਾਦੀ ਅੰਦੋਲਨ ਦੇ ਨੇਤਾ ਉਹਨਾਂ ਕੋਲ ਆਏ, ਤਜਵੀਜ਼ਾਂ ਬਾਰੇ ਸਲਾਹ ਮਸ਼ਵਰਾ ਕੀਤਾ ਅਤੇ ਉਨ੍ਹਾਂ ਦੇ ਕਹਿਣ ਅਨੁਸਾਰ ਚਲੇ।

ਸਭ ਤਰ੍ਹਾਂ ਦੇ ਰੋਸਾਂ ਦੇ ਬਾਵਜੂਦ 16 ਅਕਤੂਬਰ, 1904 ਵਿਚ ਬੰਗਾਲ ਦੀ ਵੰਡ ਕੀਤੀ ਗਈ ਅਤੇ ਇਸ ਨਾਲ ਦੇਸ਼ ਵਿਚ ਬਹੁਤ ਜ਼ਿਆਦਾ ਰੋਸ ਜਾਗ ਉਠਿਆ। ਬੰਦੇ ਮਾਤ੍ਰਮ ਦੇ ਨਾਅਰਿਆਂ ਨਾਲ ਅਸਮਾਨ ਗੂੰਜ ਰਹੇ ਸਨ.......... ਸਰਕਾਰ ਨੇ ਤੁਰੰਤ ਹੀ ਇਸ ਨਾਅਰੇ ਤੇ ਪਾਬੰਦੀ ਲਗਾ ਦਿੱਤੀ। ਪਰ ਇਸ ਦਾ ਪ੍ਰਭਾਵ ਉਹਨਾਂ ਦੀ ਉਮੀਦ ਤੋਂ ਉਲਟਾ ਹੋਇਆ, ਇਹ ਰਾਸ਼ਟਰ ਦਾ ਮੰਤਰ ਬਣ ਗਿਆ।

'ਬੰਦੇ ਮਾਤ੍ਰਮ' ਇਕ ਗੀਤ ਦਾ ਸਾਰੰਸ਼ ਹੈ ਜੋ ਬੰਕਿਮ ਦੁਆਰਾ ਲਿਖੇ ਗਏ ਅਤੇ 1882 ਈਸਵੀ ਵਿਚ ਛਾਪੇ ਗਏ ਇਕ ਨਾਵਲ, 'ਆਨੰਦ ਮੱਠ' ਵਿਚ ਮੁੜ ਮੁੜ ਆਉਂਦਾ ਹੈ। ਬ੍ਰਿਟਿਸ਼ ਵਿਉਪਾਰੀਆਂ ਅਤੇ ਮੁਸਲਮਾਨ ਜ਼ਾਲਮਾਂ ਦੇ ਖ਼ਿਲਾਫ਼ ਆਪਣੀ ਲੜਾਈ ਸਮੇਂ ਇਕ ਪੁਸਤਕ ਵਿਚੋਂ ਬਾਗ਼ੀ ਸੰਨਿਆਸੀ 'ਬੰਦੇ ਮਾਤ੍ਰਮ' ਦੇ ਪ੍ਰੇਰਣਾਦਾਇਕ ਗੀਤ ਨੂੰ ਗਾਂਦੇ ਹਨ। 'ਆਨੰਦ ਮੱਠ' ਦਾ ਇਹ ਗੀਤ ਆਜ਼ਾਦ ਭਾਰਤ ਦੇ ਦੋ ਰਾਸ਼ਟਰੀ ਗੀਤਾਂ ਵਿਚੋਂ ਇਕ ਹੈ।

ਬੇਸ਼ੱਕ ਸ੍ਰੀ ਅਰਵਿੰਦ ਕੌਮੀ ਆਜ਼ਾਦੀ ਲਈ ਚਲ ਰਹੀ ਜੱਦੋਜਹਿਦ ਵਿਚ ਸਿੱਧੇ ਤੌਰ ਤੇ ਉੱਦਮ ਸਹਿਤ ਰੁੱਝੇ ਰਹੇ, ਫਿਰ ਵੀ ਉਨ੍ਹਾਂ ਨੇ ਪਰਦੇ ਪਿੱਛੇ ਹੀ ਕੰਮ ਕੀਤਾ ਕਿਉਂਕਿ ਉਹਨਾਂ ਨੇ ਬੜੌਦਾ ਸਟੇਟ ਸਰਵਿਸ ਤੋਂ ਅਜੇ ਤਿਆਗ ਪੱਤਰ ਨਹੀਂ ਦਿੱਤਾ ਸੀ।

# 4. ਬੰਗਾਲ

1905 ਵਿਚ ਬੰਗਾਲ ਦੀ ਵੰਡ ਨੇ ਅਜੇਹੀ ਸਥਿਤੀ ਪੈਦਾ ਕਰ ਦਿੱਤੀ ਜਿਸ ਨੂੰ ਸ੍ਰੀ ਅਰਵਿੰਦ ਇਕ ਨਿਆਮਤ ਸਮਝਦੇ ਸਨ। ਉਹ ਉੱਦਮ ਸਹਿਤ ਸਿੱਧੇ ਤੌਰ ਤੇ ਆਜ਼ਾਦੀ ਦੀ ਮੁਹਿੰਮ ਵਿਚ ਸ਼ਾਮਿਲ ਹੋਏ।

14 ਅਪ੍ਰੈਲ, 1906 ਨੂੰ ਸ੍ਰੀ ਅਰਵਿੰਦ ਬ੍ਰੀਸਾਲ ਕਾਨਫ਼ਰੰਸ ਵਿਚ ਸ਼ਾਮਿਲ ਹੋਏ। ਇਸ ਕਾਨਫ਼ਰੰਸ ਨੂੰ ਸਰਕਾਰ ਨੇ ਗ਼ੈਰ ਕਾਨੂੰਨੀ ਕਰਾਰ ਦਿੱਤਾ। ਸਰਕਾਰ ਦੀ ਘੋਸ਼ਣਾ ਦੇ ਵਿਰੁੱਧ ਰੋਸ ਵਜੋਂ ਇਕ ਜਲੂਸ ਨਿਕਲਿਆ ਜਿਸ ਦੀ ਅਗਵਾਈ ਸ੍ਰੀ ਅਰਵਿੰਦ, ਬਿਪਿਨ ਪਾਲ ਅਤੇ ਬੀ.ਸੀ. ਚੈਟਰਜੀ ਨੇ ਕੀਤੀ। ਜਲੂਸ ਤੇ ਲਾਠੀ ਚਲਾਈ ਗਈ ਅਤੇ ਬਹੁਤ ਸਾਰੇ ਆਦਮੀ ਜ਼ਖ਼ਮੀ ਹੋਏ। ਇਸ ਤੋਂ ਬਾਅਦ ਉਹ ਬਿਪਿਨ ਪਾਲ ਦੇ ਨਾਲ ਬੰਗਾਲ ਦੇ ਦੌਰੇ ਤੇ ਗਏ। ਇਸ ਦੇ ਦੌਰਾਨ ਬਹੁਤ ਸਾਰੇ ਜਲਸੇ ਕੀਤੇ ਗਏ ਅਤੇ ਇਕ ਜ਼ਿਲ੍ਹੇ ਵਿਚ ਤਾਂ ਜ਼ਿਲ੍ਹਾ ਮੈਜਿਸਟਰੇਟ ਦੀ ਪਾਬੰਦੀ ਦੇ ਬਾਵਜੂਦ ਜਲਸਾ ਕੀਤਾ ਗਿਆ।

ਮਾਰਚ, 1906 ਵਿਚ ਬਰਿਨ ਦੇ ਸੁਝਾਅ ਤੇ ਇਕ ਸਪਤਾਹਿਕ ਬੰਗਾਲੀ ਪਰਚਾ 'ਜੁਗਾਂਤਰ' (ਸਮੇਂ ਦਾ ਪ੍ਰੀਵਰਤਨ) ਸ਼ੁਰੂ ਕੀਤਾ ਗਿਆ। ਸ੍ਰੀ ਅਰਵਿੰਦ ਨੇ ਇਸ ਪਰਚੇ ਦੇ ਪ੍ਰਾਰੰਭਿਕ ਲੇਖ ਆਪ ਲਿਖੇ ਅਤੇ ਉਨ੍ਹਾਂ ਨੇ ਇਸ ਦੀ ਵਾਗਡੋਰ ਵਿਸ਼ੇਸ਼ ਤੌਰ ਤੇ ਆਪਣੇ ਹੱਥਾਂ ਵਿਚ ਲਈ ਰਖੀ। 'ਜੁਗਾਂਤਰ' ਵਿਚ ਗ਼ਦਰ ਦਾ ਸਿੱਧਾ ਪ੍ਰਚਾਰ ਸੀ ਅਤੇ ਉਸ ਵਿਚ ਗੁਰੀਲਾ ਲੜਨ ਢੰਗ ਬਾਰੇ ਹਦਾਇਤਾਂ ਵੀ ਛਾਪੀਆਂ ਜਾਂਦੀਆਂ ਸਨ। ਜਦ ਇਸ ਦੇ ਇਕ ਉਪ-ਸੰਪਾਦਕ (ਸਵਾਮੀ ਵਿਵੇਕਾਨੰਦ ਦਾ ਭਰਾ) ਤੇ ਮੁਕੱਦਮਾ ਚਲਾਇਆ ਗਿਆ, ਤਾਂ 'ਜੁਗਾਂਤਰ' ਨੇ ਬਰਤਾਨਵੀ ਕਚਹਿਰੀ ਵਿਚ ਪੈਰਵਾਈ ਕਰਨ ਤੋਂ ਨਾਂਹ ਕਰ ਦਿੱਤੀ। ਉਨ੍ਹਾਂ ਦੀ ਬਿਨਾਅ ਇਹ ਸੀ ਕਿ ਉਹ ਅੰਗ੍ਰੇਜ਼ੀ ਸਰਕਾਰ ਨੂੰ ਮਾਨਤਾ ਨਹੀਂ ਦਿੰਦੇ। ਉਹ ਕੌਮੀ ਪ੍ਰੋਗਰਾਮ ਜਿਸ ਨੂੰ ਕਿ ਦੇਸ਼ ਨੇ ਆਪਣੀ ਆਜ਼ਾਦੀ ਨੂੰ ਪ੍ਰਾਪਤ ਕਰਨ ਦੇ ਸਮੇਂ ਤਕ ਅਪਨਾਈ ਰਖਿਆ ਸੀ ਪਹਿਲੀ ਵੇਰ ਇਸ ਸਮੇਂ ਵਿਚ ਹੀ ਸ਼ੁਰੂ ਕੀਤਾ ਗਿਆ। ਸ੍ਰੀ ਅਰਵਿੰਦ ਪਹਿਲੇ ਰਾਜਨੀਤਕ ਸਨ ਜਿਨ੍ਹਾਂ ਨੇ ਖੁਲਮ-ਖੁਲ੍ਹਾ ਭਾਰਤ ਵਿਚ ਸੰਪੂਰਨ ਸਵੈਧੀਨਤਾ-ਪੂਰਨ ਸਵੈਰਾਜ – ਨੂੰ ਸਿਆਸੀ ਕਾਰਜ ਦਾ ਨਿਸ਼ਾਨਾ ਬਣਾਇਆ। ਉਨ੍ਹਾਂ ਨੇ ਸਵੈਦੇਸ਼ੀ ਵਸਤਾਂ ਦੇ ਪ੍ਰਯੋਗ, ਬਦੇਸ਼ੀ ਵਸਤਾਂ ਦਾ ਬਾਈਕਾਟ, ਨਿਹੱਥਾ ਵਿਰੋਧ, ਨਾ-ਮਿਲਵਰਤਣ, ਕੌਮੀ ਵਿਦਿਆ, ਪ੍ਰਚੱਲਤ ਸਾਲਸੀ ਰਾਹੀਂ ਕਾਨੂੰਨ ਸੰਬੰਧੀ ਝਗੜਿਆਂ ਦਾ ਨਿਪਟਾਰਾ ਅਤੇ ਹੋਰ ਮਾਮਲਿਆਂ ਸੰਬੰਧੀ ਬਹੁਤ ਸਾਰੇ ਲੇਖ ਲਿਖੇ। ਦੇਸ਼ ਨੇ ਇਸ ਪ੍ਰੋਗਰਾਮ ਦੀ ਪੂਰੀ ਤਰ੍ਹਾਂ ਤੇ ਉਤਸ਼ਾਹ ਨਾਲ ਪਾਲਣਾ ਕੀਤੀ।

ਸ੍ਰੀ ਅਰਵਿੰਦ ਨੇ ਅਗਸਤ, 1906 ਨੂੰ ਕਲਕੱਤਾ ਵਿਖੇ ਨੈਸ਼ਨਲ ਕਾਲਜ (ਹੁਣ ਦੀ ਯਾਦਵਪੁਰ ਯੂਨੀਵਰਸਿਟੀ) ਵਿਚ 240 ਰੁਪਏ ਦੇ ਮਾਸਿਕ ਵੇਤਨ ਤੇ ਪਹਿਲੇ ਪ੍ਰਿੰਸੀਪਲ ਦੇ ਅਹੁਦੇ ਦੀ ਵਾਗਡੋਰ ਸੰਭਾਲੀ। ਇਸ ਕਾਲਜ ਦੀ ਸਰਪ੍ਰਸਤੀ 'ਜ਼ਾਤੀਆ

ਸ਼ਿਕਸ਼ਾ ਪਰੀਸ਼ਦ' ਦੇ ਹੱਥਾਂ ਵਿਚ ਸੀ।

ਅਗਸਤ 6, 1906 ਨੂੰ ਬਿਪਿਨ ਪਾਲ ਨੇ ਜੋ ਕਿ ਰਾਸ਼ਟਰੀ ਨੇਤਾਵਾਂ ਵਿਚੋਂ ਇਕ ਸੀ, 'ਬੰਦੇ ਮਾਤ੍ਰਮ' ਅਖ਼ਬਾਰ ਚਾਲੂ ਕੀਤੀ। ਉਸਨੇ ਇਸ ਪਰਚੇ ਦੀ ਸੰਪਾਦਨਾਂ ਲਈ ਸ੍ਰੀ ਅਰਵਿੰਦ ਦੀ ਮਦਦ ਮੰਗੀ। ਸ੍ਰੀ ਅਰਵਿੰਦ ਨੇ ਅਜੇਹਾ ਕਰਨਾ ਕੇਵਲ ਮੰਨਿਆ ਹੀ ਨਹੀਂ ਸਗੋਂ ਕਲਕੱਤੇ ਵਿਚ ਉਨ੍ਹਾਂ ਨੇ ਕੌਮੀ ਨੇਤਾਵਾਂ ਦੀ ਇਕ ਖ਼ੁਫ਼ੀਆ ਬੈਠਕ ਬੁਲਾਈ ਜਿਸ ਨੇ 'ਬੰਦੇ ਮਾਤ੍ਰਮ' ਨੂੰ ਆਪਣੀ ਪਾਰਟੀ ਦਾ ਅਖ਼ਬਾਰ ਮੰਨ ਲਿਆ। ਬਾਅਦ ਵਿਚ ਸ੍ਰੀ ਅਰਵਿੰਦ ਨੇ ਇਸ ਅਖ਼ਬਾਰ ਦੇ ਸੰਪਾਦਨ ਦਾ ਕੰਮ ਸ਼ੁਰੂ ਕੀਤਾ, ਪਰ ਉਨ੍ਹਾਂ ਦਾ ਨਾਂ ਇਸ ਤੇ ਨਹੀਂ ਸੀ ਛਪਦਾ। ਇਹ ਅਖ਼ਬਾਰ ਲਗਭਗ ਦੋ ਸਾਲ ਚਲਦਾ ਰਿਹਾ। ਜਦ ਅਰਵਿੰਦ ਅਜੇ ਜੇਲ੍ਹ ਵਿਚ ਸੀ, ਸਰਕਾਰ ਨੇ ਇਸ ਦੀ ਪ੍ਰਕਾਸ਼ਨਾ ਬੰਦ ਕਰ ਦਿੱਤੀ। ਅਖ਼ਬਾਰ ਆਰਥਿਕ ਸੰਕਟ ਵਿਚ ਸੀ ਅਤੇ ਇਸ ਦੇ ਸੰਪਾਦਕ ਇਸ ਨੂੰ ਸ਼ਾਨ ਸ਼ੌਕਤ, ਇੱਜ਼ਤ ਆਬਰੂ ਨਾਲ ਬੰਦ ਕਰਨਾ ਚਾਹੁੰਦੇ ਸਨ। ਸਰਕਾਰ ਨੂੰ ਕਾਨੂੰਨੀ ਕਾਰਵਾਈ ਕਰਨ ਦੇ ਲਈ ਉਕਸਾਉਣ ਵਾਸਤੇ ਉਨ੍ਹਾਂ ਨੇ ਜਾਣ ਬੁਝ ਕੇ ਇਕ ਲੇਖ ਲਿਖਿਆ।

ਇਸ ਸਮੇਂ ਵਿਚਕਾਰ ਸ੍ਰੀ ਅਰਵਿੰਦ ਅਤੇ ਉਨ੍ਹਾਂ ਦੇ ਸਾਥੀ ਦਾਦਾ ਭਾਈ ਨਾਰੋਜੀ ਦੀ ਪ੍ਰਧਾਨਗੀ ਹੇਠ ਕਲਕੱਤੇ ਵਿਚ ਹੋਏ ਕਾਂਗਰਸ ਇਜਲਾਸ ਵਿਚ ਸ਼ਾਮਿਲ ਹੋਏ। ਸਵੈਰਾਜ ਦੀ ਮੰਗ ਲਈ ਪਹਿਲੀ ਵੇਰੀ ਕਾਂਗਰਸ ਦੇ ਇਤਿਹਾਸ ਵਿਚ ਇਕ ਮਸੌਦਾ ਪਾਸ ਕੀਤਾ ਗਿਆ। ਨੈਸ਼ਨਲਿਸਟਾਂ ਨੇ ਇਹ ਸਪੱਸ਼ਟ ਕਰ ਦਿੱਤਾ ਸੀ ਕਿ ਸਵਰਾਜ ਦਾ ਭਾਵ ਪੂਰਨ ਆਜ਼ਾਦੀ ਤੋਂ ਸੀ, ਜਿਸ ਨਾਲ ਕਿ ਭਾਰਤੀ ਵਿਦੇਸ਼ੀ ਨਿਯੰਤਰਣ ਤੋਂ ਇਵੇਂ ਆਜ਼ਾਦ ਹੋਏ ਜਿਵੇਂ ਇੰਗਲਿਸਤਾਨ ਵਿਚ ਇਕ ਇੰਗਲਿਸਤਾਨੀ ਜਾਂ ਅਮਰੀਕਾ ਵਿਚ ਇਕ ਅਮਰੀਕੀ। ਪਰੰਤੂ 'ਨਰਮ ਦਲੀਆਂ' ਨੇ ਇਸ ਦਾ ਅਰਥ ਬਸਤੀਵਾਦੀ ਸਵੈ-ਸਰਕਾਰ ਤੋਂ ਲਿਆ।

24 ਜੁਲਾਈ, 1907 ਨੂੰ ਬਿਪਿਨ ਪਾਲ ਅਤੇ ਸ੍ਰੀ ਅਰਵਿੰਦ ਤੇ ਇਸ ਕਰਕੇ ਮੁਕੱਦਮਾ ਚਲਾਇਆ ਗਿਆ ਕਿ ਉਨ੍ਹਾਂ ਨੇ ਇਕ ਪਾਠਕ ਵਲੋਂ ਲਿਖੇ ਗਏ ਇਕ ਸਾਜ਼ਸ਼ੀ ਮਜ਼ਮੂਨ ਜਾਂ ਚਿੱਠੀ ਛਾਪੀ ਸੀ। ਇਹ ਗੱਲ ਪੱਕੀ ਜਾਪਦੀ ਸੀ ਕਿ ਉਨ੍ਹਾਂ ਨੂੰ ਸਜ਼ਾ ਦਿੱਤੀ ਜਾਏਗੀ। ਇਸ ਬਾਰੇ ਰਾਬਿੰਦਰ ਨਾਥ ਟੈਗੋਰ ਨੇ ਆਪਣੀ ਮਸ਼ਹੂਰ ਕਵਿਤਾ 'ਸ੍ਰੀ ਅਰਵਿੰਦ ਨੂੰ ਸ਼ਰਧਾਂਜਲੀ' ਲਿਖੀ, ਪਰੰਤੂ ਜਦੋਂ ਬਿਪਿਨ ਪਾਲ ਨੂੰ ਅਦਾਲਤ ਵਲੋਂ ਸੰਪਾਦਕ ਦਾ ਨਾਂ ਦੱਸਣ ਲਈ ਕਿਹਾ ਗਿਆ ਤਾਂ ਉਨ੍ਹਾਂ ਅਜੇਹਾ ਕਰਨੋਂ ਨਾਂਹ ਕਰ ਦਿੱਤੀ। ਅਦਾਲਤ ਦੀ ਇਸ ਹੱਤਕ ਕਾਰਣ ਉਨ੍ਹਾਂ ਨੂੰ 6 ਮਹੀਨੇ ਕੈਦ ਦੀ ਸਜ਼ਾ ਦਿੱਤੀ ਗਈ। ਫਿਰ ਬਿਪਿਨ ਪਾਲ ਦੇ ਨਾਂ ਨਾ ਦੱਸਣ ਕਾਰਣ ਅਦਾਲਤ ਇਹ ਸਾਬਤ ਨਾ ਕਰ ਸਕੀ ਕਿ ਸ੍ਰੀ ਅਰਵਿੰਦ ਹੀ ਸੰਪਾਦਕ ਸੀ ਅਤੇ ਇਸ ਦੇ ਸਿੱਟੇ ਵਜੋਂ ਅਰਵਿੰਦ ਨੂੰ ਰਿਹਾਅ ਕਰ ਦਿੱਤਾ ਗਿਆ।

ਨਵੰਬਰ, 1907 ਵਿਚ ਸ੍ਰੀ ਅਰਵਿੰਦ ਨੇ ਬੰਗਾਲ ਸੂਬਾਈ ਕਾਨਫ਼ਰੰਸ ਦੇ ਮਿਦਨਾਪੁਰ ਇਜਲਾਸ ਤੇ ਬਾਅਦ ਵਿਚ ਹੋਏ ਹੁਗਲੀ ਇਜਲਾਸ ਵਿਚ ਰਾਸ਼ਟਰਵਾਦੀ ਪਾਰਟੀ ਦੀ ਅਗਵਾਈ ਕੀਤੀ। ਉਨ੍ਹਾਂ ਦਾ ਨਿਰੰਤਰ ਜ਼ੋਰ ਸੰਪੂਰਨ ਆਜ਼ਾਦੀ ਲੈਣ ਤੇ ਸੀ ਤੇ ਇਹ ਅਨਿੱਖੜ ਵਿਸ਼ਵ-ਦ੍ਰਿਸ਼ਟੀਕੋਣ ਦਾ ਇਕ ਅੰਸ਼ ਸੀ। ਉਨ੍ਹਾਂ ਨੇ ਭਾਂਪ ਲਿਆ ਸੀ ਕਿ ਕੌਮਾਂਤਰੀ ਭਾਈਚਾਰੇ ਵਿਚ ਭਾਰਤ ਨੇ ਇਕ ਮਿਸ਼ਨ ਨਿਭਾਉਣਾ ਹੈ। ਉਨ੍ਹਾਂ ਲਿਖਿਆ

: "ਇਸ ਲਹਿਰ ਦੇ ਪਿੱਛੇ ਇਕ ਦੈਵੀ ਸ਼ਕਤੀ ਦਾ ਹੱਥ ਹੈ। ਇਸ ਯੁੱਗ ਦੀ ਪ੍ਰਤੀਨਿਧ ਵਿਸ਼ੇਸ਼ ਚੇਤਨਾ ਇਕ ਅਜੇਹੇ ਸ਼ਕਤੀਸ਼ਾਲੀ ਅੰਦੋਲਨ ਨੂੰ ਲਿਆਉਣ ਵਿਚ ਜੁਟੀ ਹੋਈ ਹੈ ਜਿਸ ਦੀ ਸੰਸਾਰ ਨੂੰ ਅਜੋਕੀ ਪ੍ਰਸਥਿਤੀ ਵਿਚ ਲੋੜ ਹੈ। ਇਹ ਲਹਿਰ ਏਸ਼ੀਆਂ ਦੀ ਪੁਨਰ-ਜਾਗ੍ਰਤੀ ਹੈ ਅਤੇ ਭਾਰਤ ਦੀ ਪੁਨਰ-ਜਾਗ੍ਰਿਤੀ ਕੇਵਲ ਵਡੇਰੀ ਲਹਿਰ ਦਾ ਇਕ ਲੋੜੀਦਾਂ ਅੰਗ ਹੀ ਨਹੀਂ ਸਗੋਂ ਇਸ ਦੀ ਇਕ ਕੇਂਦਰੀ ਲੋੜ ਹੈ। ਭਾਰਤ ਉਸ ਡਾਟ ਦਾ ਕੇਂਦਰੀ ਪੱਥਰ ਹੈ-ਤੇ ਉਸ ਸਾਂਝੀ ਏਸ਼ੀਆਈ ਤਕਦੀਰ ਦਾ ਮੁਖੀ ਵਾਰਿਸ ਹੈ.........ਸੁਤੰਤਰ ਤੇ ਇਕਮੁੱਠ ਭਾਰਤ ਦਾ ਵਿਚਾਰ ਪੈਦਾ ਹੋ ਚੁੱਕਾ ਹੈ ਅਤੇ ਰਿਸ਼ੀਆਂ ਦੀ ਇਸ ਭੂਮੀ ਤੇ ਪੂਰੇ ਜੋਬਨ ਤੇ ਪਹੁੰਚ ਗਿਆ ਹੈ ਅਤੇ ਇਕ ਮਹਾਨ ਸਭਿਅਤਾ ਦੀ ਉਹ ਆਤਮਿਕ ਸ਼ਕਤੀ ਜਿਸ ਦੀ ਕਿ ਸਾਰੇ ਸੰਸਾਰ ਨੂੰ ਲੋੜ ਹੈ, ਉਸ ਪਿੱਛੇ ਜਮ੍ਹਾਂ ਹੋ ਰਹੀ ਹੈ।" ਇਹ ਉਨ੍ਹਾਂ ਦੀ ਦਿਬ ਦ੍ਰਿਸ਼ਟੀ ਸੀ। ਉਨ੍ਹਾਂ ਨੂੰ ਇੰਗਲਿਸਤਾਨ ਤੇ ਇੰਗਲਿਸਤਾਨੀਆਂ ਵਿਰੁੱਧ ਕਦੇ ਕੋਈ ਨਫ਼ਰਤ ਨਹੀਂ ਸੀ।

26 ਦਸੰਬਰ, 1907 ਨੂੰ ਸ੍ਰੀ ਅਰਵਿੰਦ ਪ੍ਰਸਿੱਧ ਸੂਰਤ ਕਾਂਗਰਸ ਵਿਚ ਸ਼ਾਮਿਲ ਹੋਏ। ਰਾਸ਼ਟਰਵਾਦੀ ਗਰਮ ਦਲੀਆਂ ਅਤੇ ਨਰਮ ਦਲੀਆਂ ਵਿਚਕਾਰ ਅਣਬਣ ਵਧ ਚੁੱਕੀ ਸੀ। ਕਲਕੱਤੇ ਦੇ ਇਜਲਾਸ ਵਿਚ ਕਾਂਗਰਸ ਦੁਆਰਾ ਪਾਸ ਕੀਤਾ ਗਿਆ ਮਸੌਦਾ ਇਸ ਅਣਬਣ ਦਾ ਮੂਲ ਕਾਰਣ ਸੀ। ਰਾਸ਼ਟਰਵਾਦੀ (ਗਰਮ ਦਲੀਏ) ਇਸ ਮਸੌਦੇ ਨੂੰ ਇਕ ਆਧਾਰ ਬਣਾਉਣ ਤੇ ਅਮਲੀ ਜਾਮਾ ਪਹਿਨਾਉਣ ਦੀ ਕਾਰਵਾਈ ਕਰਨਾ ਚਾਹੁੰਦੇ ਸਨ। ਨਰਮ ਦਲੀਆਂ ਨੇ ਸੰਨ 1906 ਦੇ ਮਸੌਦੇ ਨੂੰ ਬੰਧਨਕਾਰੀ ਨਾ ਮੰਨਿਆ। ਉਹਨਾਂ ਦੀ ਸੁਆਗਤ ਕਮੇਟੀ ਵਿਚ ਬਹੁ-ਸੰਖਿਆ ਸੀ। ਇਸ ਲਈ ਰਾਸ਼ਟਰਵਾਦੀਆਂ ਨੇ ਇਸ ਮਸੌਦੇ ਨੂੰ ਖੁੱਲ੍ਹੇ ਇਜਲਾਸ ਸਾਹਮਣੇ ਲਿਆਉਣ ਦੀ ਮੰਗ ਕੀਤੀ। ਪ੍ਰਧਾਨ ਦੀ ਚੋਣ ਬਾਰੇ ਪੁਆੜਾ ਪੈ ਗਿਆ। ਸੁਰੇਂਦਰ ਨਾਥ ਨੇ ਡਾਕਟਰ ਰਾਸ ਬਿਹਾਰੀ ਘੋਸ਼ ਦਾ ਨਾਂ ਤਜਵੀਜ਼ ਕੀਤਾ ਤੇ ਤਿਲਕ ਨੇ ਲਾਜਪਤ ਰਾਏ ਦਾ। ਨਰਮ ਦਲ ਦੇ ਵਲੰਟੀਅਰ ਲੋਹੇ ਲਾਖੇ ਹੋ ਗਏ ਤੇ ਉਨ੍ਹਾਂ ਨੇ ਤਿਲਕ ਨੂੰ ਮਾਰਨ ਲਈ ਕੁਰਸੀ ਉਠਾ ਲਈ। ਰਾਸ਼ਟਰਵਾਦੀਆਂ ਨੇ ਮੰਚ ਤੇ ਛਿੱਤਰ ਵਗਾਹ ਮਾਰਿਆ ਅਤੇ ਫਿਰ ਇਸ ਵਲ ਅੱਗੇ ਵਧੇ। ਹੁਲੱੜਬਾਜ਼ੀ ਵਧ ਗਈ ਤੇ ਹਾਲਾਤ 'ਤੇ ਕਾਬੂ ਪਾਉਣ ਲਈ ਨਰਮ ਦਲੀਆਂ ਨੇ ਪੁਲੀਸ ਨੂੰ ਬੁਲਾ ਲਿਆ। ਸ੍ਰੀ ਅਰਵਿੰਦ ਨੇ ਇਕ ਵਾਰ ਆਪਣੀ ਇਕ ਚਿੱਠੀ ਵਿਚ ਲਿਖਿਆ : "ਬਹੁਤ ਘਟ ਲੋਕੀਂ ਜਾਣਦੇ ਹਨ ਕਿ ਮੈਂ ਹੀ ਸਾਂ ਜਿਸਨੇ (ਬਿਨਾਂ ਤਿਲਕ ਦਾ ਸਲਾਹ ਮਸ਼ਵਰਾ ਲੈਣ ਦੇ ) ਉਹ ਹੁਕਮ ਦਿੱਤਾ ਸੀ ਜਿਸ ਨਾਲ ਕਾਂਗਰਸ ਵਿਚ ਧਿਰਾਂ ਪੈ ਗਈਆਂ ਸਨ।"

# 5. ਅਲੀਪੁਰ ਕੇਸ

ਸ੍ਰੀ ਅਰਵਿੰਦ ਦੀ ਜੱਦੀ ਜਾਇਦਾਦ ਉੱਤਰੀ ਕਲਕੱਤਾ ਵਿਚ ਸੀ ਜਿਸ ਨੂੰ ਮਾਨਿਕਤੱਲਾ ਬਾਗ਼ ਕਿਹਾ ਜਾਂਦਾ ਸੀ ਅਤੇ ਉਥੇ ਬਰਿਨ ਨੇ ਕ੍ਰਾਂਤੀਕਾਰੀਆਂ ਲਈ ਇਕ ਕੇਂਦਰ ਦੀ ਸਥਾਪਨਾ ਕੀਤੀ ਹੋਈ ਸੀ। ਉਥੇ ਉਹ ਕ੍ਰਾਂਤੀਕਾਰੀ ਸਾਹਿੱਤ ਅਤੇ ਗੀਤ ਪੜ੍ਹਦੇ ਸਨ, ਤਪੱਸਿਆ ਕਰਦੇ ਸਨ ਅਤੇ ਬੰਬ ਬਣਾਉਣ ਦੇ ਪ੍ਰਯੋਗ ਕਰਦੇ ਸਨ। ਇਹ ਯਾਦ ਰਖਿਆ ਜਾਵੇ ਕਿ ਸ੍ਰੀ ਅਰਵਿੰਦ ਦਾ ਵਿਚਾਰ ਕਿਸੇ ਉਪੱਦਰ ਦਾ ਨਹੀਂ ਸੀ ਜਿਵੇਂ ਕਿ ਇਹ ਬਾਅਦ ਵਿਚ ਬਣਿਆ, ਪਰ ਸਮੁੱਚੇ ਭਾਰਤ ਵਿਚ ਜ਼ਾਹਰਾ ਹਥਿਆਰਬੰਦ ਕ੍ਰਾਂਤੀ ਦਾ ਸੀ।

ਕੌਮੀਵਾਦੀਆਂ ਦੀ ਪੂਰਨ ਆਜ਼ਾਦੀ ਦੀ ਮੰਗ ਨਾਲ ਸਰਕਾਰ ਚੌਂਕ ਉੱਠੀ ਸੀ। ਸਰਕਾਰ ਨੇ ਹੈਵਾਨੀ ਸਜ਼ਾ ਦੇ ਕੇ ਕ੍ਰਾਂਤੀਕਾਰੀਆਂ ਨੂੰ ਡਰਾਉਣਾ ਧਮਕਾਉਣਾ ਚਾਹਿਆ। ਕਲਕੱਤੇ ਦੇ ਪ੍ਰੈਜ਼ੀਡੇਂਸੀ ਮਜਿਸਟਰੇਟਾਂ ਵਿਚੋਂ ਇਕ ਨੇ ਤਾਂ 15 ਸਾਲ ਦੇ ਲੜਕੇ ਸੁਸ਼ੀਲ ਸੇਨ ਨੂੰ ਆਪਣੀਆਂ ਅੱਖਾਂ ਸਾਹਮਣੇ ਕੋੜੇ ਲਗਾਣ ਦਾ ਆਦੇਸ਼ ਦਿੱਤਾ। ਇਸ ਦੇ ਸਿੱਟੇ ਵਜੋਂ ਸੁਸ਼ੀਲ ਬੇਹੋਸ਼ ਹੋ ਗਿਆ। ਉਹ ਅਧਮੋਇਆ ਜਾਪਦਾ ਸੀ। ਕ੍ਰਾਂਤੀਕਾਰੀਆਂ ਨੇ ਇਸ ਵਤੀਰੇ ਨੂੰ ਇਕ ਵੰਗਾਰ ਸਮਝਿਆ। ਖੁਦੀਰਾਮ ਬੋਸ ਅਤੇ ਪ੍ਰਾਫੁਲਾ ਚਾਕੀ ਨੇ ਬਦਲਾ ਲੈਣ ਦੀ ਠਾਣੀ। ਕਿੰਗਸਫ਼ੋਰਡ ਨੇ ਹਲਚਲ ਭਾਂਪ ਲਈ ਸੀ ਅਤੇ ਆਪਣੀ ਬਦਲੀ ਮੁਜ਼ੱਫਰਪੁਰ ਕਰਵਾ ਲਈ ਸੀ। ਦੋਹਾਂ ਜਵਾਨਾਂ ਨੇ ਉਸ ਦਾ ਪਿੱਛਾ ਕੀਤਾ ਅਤੇ 30 ਅਪ੍ਰੈਲ, 1908 ਨੂੰ ਖੁਦੀਰਾਮ ਨੇ ਗਲਤੀ ਨਾਲ ਇਕ ਵਾਹਨ ਤੇ, ਇਹ ਸਮਝਦਿਆਂ ਕਿ ਉਸ ਵਿਚ ਕਿੰਗਸਫ਼ੋਰਡ ਅਸਵਾਰ ਸੀ, ਬੰਬ ਸੁੱਟਿਆ। ਦੋ ਮਾਸੂਮ ਤੀਵੀਆਂ ਮਿਸਿਜ਼ ਕੈਨੇਡੀ ਅਤੇ ਉਸ ਦੀ ਲੜਕੀ ਜੋ ਉਸ ਵਾਹਨ ਵਿਚ ਸਵਾਰ ਸਨ, ਮਰ ਗਈਆਂ। ਇਹ ਖ਼ਬਰ ਸੁਣ ਕੇ ਸ੍ਰੀ ਅਰਵਿੰਦ ਨੇ ਬਰਿਨ ਨੂੰ ਇਹ ਮਸ਼ਵਰਾ ਦਿੱਤਾ ਕਿ ਕਾਰਿੰਦਿਆਂ ਤੇ ਸਾਲੋਸਾਮਾਨ ਨੂੰ ਮਾਨਿਕਤੱਲਾ ਬਾਗ਼ ਵਿਚੋਂ ਕੱਢ ਲਿਆ ਜਾਵੇ। ਬਰਿਨ ਨੇ ਇਹਨਾਂ ਆਦੇਸ਼ਾਂ ਦੀ ਪਾਲਣਾ ਤਾਂ ਕੀਤੀ ਪਰ ਪੂਰੀ ਤਰ੍ਹਾਂ ਨਹੀਂ। ਉਸ ਨੂੰ ਤੇ ਹੋਰਨਾਂ ਨੂੰ ਉਸ ਦੀ ਗਲਤੀ ਦੇ ਸਿੱਟੇ ਭੁਗਤਣੇ ਪਏ। 2 ਮਈ, 1908 ਦੀ ਅੱਧੀ ਰਾਤ ਨੂੰ ਪੁਲੀਸ ਨੇ ਬਾਗ਼ ਤੇ ਛਾਪਾ ਮਾਰਿਆ ਤੇ ਬੰਬ ਤੇ ਹਥਿਆਰ ਲੱਭ ਲਏ। ਬਰਿਨ ਅਤੇ ਉਸ ਦੇ ਸਾਥੀ ਬੰਦੀ ਬਣਾ ਲਏ ਗਏ।

ਸਰਕਾਰ ਨੂੰ ਇਸ ਤਰ੍ਹਾਂ ਸ੍ਰੀ ਅਰਵਿੰਦ ਤੇ ਵਾਰ ਕਰਨ ਦਾ ਆਪਣਾ ਚਿਰਾਂ ਤੋਂ ਤਲਾਸ਼ ਕੀਤਾ ਜਾ ਰਿਹਾ ਅਵਸਰ ਮਿਲਿਆ, ਭਾਵੇਂ ਅਰਵਿੰਦ ਦਾ ਕਿੰਗਸਫ਼ੋਰਡ ਤੇ ਕੈਨੇਡੀਆਂ ਦੀਆਂ ਵਾਰਦਾਤਾਂ ਨਾਲ ਕੋਈ ਸੰਬੰਧ ਨਹੀਂ ਸੀ।

3 ਮਈ, 1908 ਨੂੰ ਸਵੇਰੇ ਸਵੱਖਤੇ ਗਰੇ ਸਟਰੀਟ ਵਿਚ ਉਸ ਦੇ ਘਰ ਤੇ ਛਾਪਾ ਮਾਰਿਆ ਅਤੇ ਉਹਨਾਂ ਨੂੰ ਬੰਦੀ ਬਣਾ ਲਿਆ। ਘਰ ਦੀ ਪੂਰੀ ਤਲਾਸ਼ੀ ਲਈ ਗਈ

ਅਤੇ ਉਸ ਦੀਆਂ ਨਿਜੀ ਚਿੱਠੀਆਂ ਅਤੇ ਲਿਖਤਾਂ ਆਦਿ ਨੂੰ ਕਬਜ਼ੇ ਵਿਚ ਲੈ ਲਿਆ ਗਿਆ।

ਸ੍ਰੀ ਅਰਵਿੰਦ ਨੂੰ ਲਾਲ ਬਾਜ਼ਾਰ ਦੇ ਪੁਲਿਸ ਸਟੇਸ਼ਨ ਲਿਜਾਇਆ ਗਿਆ ਅਤੇ ਉਥੋਂ ਅਲੀਪੁਰ ਜੇਲ੍ਹ ਭੇਜਿਆ ਗਿਆ। 5 ਮਈ, 1908 ਨੂੰ ਇਕ ਮੁਕੱਦਮੇ ਹੇਠ ਕੈਦੀ ਦੀ ਹੈਸੀਅਤ ਵਿਚ ਉਨ੍ਹਾਂ ਦਾ ਜੇਲ੍ਹ ਜੀਵਨ ਆਰੰਭ ਹੋਇਆ। ਅਗਲੇ ਸਾਲ 6 ਮਈ ਨੂੰ ਉਨ੍ਹਾਂ ਨੂੰ ਜੇਲ੍ਹ ਵਿਚੋਂ ਰਿਹਾਅ ਕਰ ਦਿੱਤਾ ਗਿਆ।

ਇਸ ਤਰ੍ਹਾਂ ਮਹਾਨ ਅਲੀਪੁਰ ਜੇਲ੍ਹ ਕੇਸ ਦਾ ਆਰੰਭ ਹੋਇਆ। ਦੋਸ਼ੀ ਠਹਿਰਾਏ ਗਏ ਵਿਅਕਤੀਆਂ ਦੀ ਗਿਣਤੀ 49 ਸੀ ਅਤੇ 206 ਗਵਾਹ ਸਨ। 400 ਪ੍ਰਮਾਣ ਪੱਤਰ ਦਰਜ ਕੀਤੇ ਗਏ। 4000 ਐਗਜ਼ਿਬਟਸ (ਨੁਮਾਇਸ਼ੀ ਵਸਤਾਂ) ਜਿਨ੍ਹਾਂ ਵਿਚ ਬੰਬ, ਪਸਤੌਲ, ਗੋਲਾ ਬਾਰੂਦ, ਵਿਸਫੋਟਕ (ਧਮਾਕੇ ਵਾਲੇ), ਫ਼ਿਊਜ਼, ਜ਼ਹਿਰੀਲੇ ਤੇਜ਼ਾਬ ਆਦਿ ਸ਼ਾਮਿਲ ਸਨ, ਵੀ ਪੇਸ਼ ਕੀਤੇ ਗਏ। ਮੁਲਜ਼ਮਾਂ ਵਿਚੋਂ ਇਕ ਨਰਿੰਦਰ ਗੋਸਵਾਮੀ ਨਾਮੀ ਵਿਅਕਤੀ ਸਰਕਾਰੀ ਗਵਾਹ ਬਣ ਗਿਆ। ਇਹ ਵਿਅਕਤੀ ਕਨੈਅ ਲਾਲ ਦੱਤ ਅਤੇ ਸਤਯੇਂਦਰ ਬੋਸ ਦੀ ਗੋਲੀ ਦਾ ਨਿਸ਼ਾਨਾ ਬਣਿਆ। ਇਸ ਕਾਰਣ ਕਰਕੇ ਕਨੈਅ ਲਾਲ ਨੂੰ ਆਪਣਾ ਜੀਵਨ ਬਲੀਦਾਨ ਕਰਨਾ ਪਿਆ। ਉਸ ਨੂੰ ਜੇਲ੍ਹ ਵਿਚ ਹੀ ਫਾਂਸੀ ਦੇ ਦਿੱਤੀ ਗਈ।

ਸੀ. ਬੀ. ਬੀਚਕ੍ਰਾਫ਼ਟ ਨਾਮੀ ਐਡੀਸ਼ਨਲ ਸੈਸ਼ਨ ਜੱਜ ਜੋ ਕਿ ਅਸੈਨਿਕ (ਸਿਵਲੀਅਨ) ਸੀ, ਨੇ ਸ੍ਰੀ ਅਰਵਿੰਦ ਤੇ ਹੋਰ ਦੂਸਰਿਆਂ ਤੇ ਮੁਕੱਦਮਾ ਚਲਾਇਆ। ਉਹ ਕਿੰਗਜ਼ ਕਾਲਜ, ਕੈਂਮਬ੍ਰਿਜ ਵਿਚ ਅਰਵਿੰਦ ਦਾ ਸਮਕਾਲੀ ਸੀ। ਉਹ ਦੋਵੇਂ ਉੱਘੇ ਵਿਦਿਆਰਥੀ ਸਨ। ਅੰਤਮ ਪ੍ਰੀਖਿਆ ਵਿਚ ਤਾਂ ਬੀਚਕ੍ਰਾਫ਼ਟ ਨੂੰ ਸ੍ਰੀ ਅਰਵਿੰਦ ਨੇ ਯੂਨਾਨੀ ਭਾਸ਼ਾ ਵਿਚ ਹਰਾਇਆ ਸੀ। ਦੋ ਅਪਰਾਧੀ ਕੰਡਿਆਲੀ ਤਾਰ ਅਤੇ ਸਾਰੇ ਕਮਰੇ ਵਿਚ ਸੰਗੀਨਾਂ ਸਮੇਤ ਪਹਿਰੇ ਤੇ ਖੜੇ ਸਿਪਾਹੀਆਂ ਦੇ ਜਾਲ ਪਿੱਛੇ ਰੱਖੇ ਗਏ ਸਨ। ਮੁਖ ਅਭਿਯੋਜਕ (ਪੈਰੋਕਾਰੰ) ਅਰਡਲੀ ਨਾਰਟਨ ਨੇ ਪੰਜ-ਡਜ਼ਾ (ਪੰਜ ਖ਼ਾਨਿਆਂ ਵਾਲਾ) ਭਰਿਆ ਰਿਵਾਲਵਰ ਮੁਕੱਦਮੇ ਦੇ ਸਮੇਂ ਆਪਣੇ ਬਰੀਫ਼ - ਕੇਸ ਤੇ ਲਗਾਤਾਰ ਰਖੀ ਰਖਿਆ ਸੀ। ਸ੍ਰੀ ਅਰਵਿੰਦ ਨੂੰ ਦੋਸ਼ੀ ਠਹਿਰਾਉਣ ਲਈ ਪੂਰਾ ਪੂਰਾ ਜ਼ੋਰ ਲਗਾਇਆ ਜਾ ਰਿਹਾ ਸੀ। ਬੀਚਕ੍ਰਾਫ਼ਟ ਨੇ ਆਪਣੇ ਨਿਰਣੇ ਦੇ ਮੁਢਲੇ ਭਾਗ ਵਿਚ ਲਿਖਿਆ ਸੀ, "ਮੈਂ ਹੁਣ ਅਰਵਿੰਦ ਘੋਸ਼ ਦੇ ਕੇਸ ਨੂੰ ਲੈਂਦਾ ਹਾਂ, ਜੋ ਕਿ ਇਸ ਮੁਕੱਦਮੇ ਦਾ ਸਭ ਤੋਂ ਮਹੱਤਵਪੂਰਣ ਅਪਰਾਧੀ ਹੈ। ਉਹ ਇਕ ਅਜੇਹਾ ਦੋਸ਼ੀ ਹੈ ਜਿਸ ਉਤੇ ਮੁਕੱਦਮੇ ਚਲਾਉਣ ਲਈ ਸਰਕਾਰ ਹੋਰ ਦੋਸ਼ੀਆਂ ਨਾਲੋਂ ਜ਼ਿਆਦਾ ਉਤਾਵਲੀ ਹੈ। ਜੇ ਉਹ ਕਠਘਰੇ ਵਿਚ ਨਾ ਹੁੰਦਾ, ਤਾਂ ਇਸ ਵਿਚ ਕੋਈ ਸ਼ੱਕ ਨਹੀਂ ਕਿ ਕੇਸ ਚਿਰੋਕਣਾ ਖ਼ਤਮ ਹੋ ਗਿਆ ਹੁੰਦਾ।"

ਚਿਤਰੰਜਨ ਦਾਸ, ਜੋ ਸ੍ਰੀ ਅਰਵਿੰਦ ਦੇ ਮੁਕੱਦਮੇ ਦੀ ਪੈਰਵਾਈ ਕਰ ਰਹੇ ਸਨ, ਨੇ ਸ੍ਰੀ ਅਰਵਿੰਦ ਦੇ ਬਿਆਨ ਵਿਚੋਂ ਇਹ ਪੜ੍ਹ ਕੇ ਸੁਣਾਇਆ:

'ਤੁਹਾਡੇ ਸਾਹਮਣੇ ਮੇਰਾ ਸਾਰੇ ਦਾ ਸਾਰਾ ਕੇਸ ਹੈ। ਜੇ ਇਹ ਕਿਹਾ ਜਾਂਦਾ ਹੈ ਕਿ ਮੈਂ ਆਜ਼ਾਦੀ ਦੇ ਆਦਰਸ਼ ਦਾ ਉਪਦੇਸ਼ ਦਿੱਤਾ ਸੀ, ਜੋ ਕਿ ਕਾਨੂੰਨ ਦੇ ਖ਼ਿਲਾਫ਼ ਹੈ, ਮੈਂ ਇਸ ਦੋਸ਼ ਦੀ ਹਾਮੀ ਭਰਦਾ ਹਾਂ ਕਿ ਮੈਂ ਇਹ ਜ਼ੁਲਮ ਕੀਤਾ ਹੈ। ਮੈਂ ਇਸ ਦੀ ਕਦੀ ਵੀ ਉਜ਼ਰ ਨਹੀਂ ਕੀਤੀ ਹੈ। ਮੈਂ ਪੱਛਮ ਦੇ ਰਾਜਨੀਤੀ ਦਰਸ਼ਨ ਦੇ ਅਸੂਲਾਂ ਨੂੰ

ਅਪਣਾਇਆ ਹੈ ਅਤੇ ਮੈਂ ਉਨ੍ਹਾਂ ਨੂੰ ਵੇਦਾਂਤ ਦਿਆਂ ਅਮਰ ਉਪਦੇਸ਼ਾਂ ਵਿਚ ਰਚਾ ਲਿਆ ਹੈ।

'ਮੈਂ ਮਹਿਸੂਸ ਕੀਤਾ ਸੀ ਕਿ ਮੈਨੂੰ ਆਪਣੇ ਦੇਸ਼ ਨੂੰ ਉਪਦੇਸ਼ ਦੇਣ ਲਈ ਬੁਲਾਇਆ ਗਿਆ ਸੀ। ਉਨ੍ਹਾਂ ਨੂੰ ਇਹ ਅਹਿਸਾਸ ਕਰਵਾਉਣ ਲਈ ਕਿ ਭਾਰਤ ਦਾ ਰਾਸ਼ਟਰਾਂ ਦੀ ਲੜੀ ਵਿਚ ਇਕ ਮਿਸ਼ਨ ਸੀ ਜਿਸ ਨੂੰ ਭਾਰਤ ਨੇ ਪੂਰਾ ਕਰਨਾ ਸੀ।

ਜੇ ਉਹ ਮੇਰਾ ਕਸੂਰ ਹੈ ਤਾਂ ਤੁਸੀਂ ਮੈਨੂੰ ਹੱਥਕੜੀਆਂ ਲਗਾ ਸਕਦੇ ਹੋ, ਮੈਨੂੰ ਬੰਦੀ ਬਣਾ ਸਕਦੇ ਹੋ, ਪਰ ਤੁਸੀਂ ਕਦੀ ਵੀ ਮੈਨੂੰ ਉਸ ਦੋਸ਼ ਤੋਂ ਇਨਕਾਰ ਕਰਦਿਆਂ ਨਹੀਂ ਦੇਖੋਗੇ। ਮੈਂ ਇਹ ਕਹਿਣ ਦਾ ਹੀਆ ਕਰਦਾ ਹਾਂ। ਆਜ਼ਾਦੀ ਦਾ ਆਦਰਸ਼ ਪ੍ਰਚਾਰਣ ਕਾਰਣ ਮੈਂ ਕਾਨੂੰਨ ਦੀ ਕਿਸੇ ਧਾਰਾ ਹੇਠ ਵੀ ਨਹੀਂ ਆਂਦਾ। ਜਿਥੋਂ ਤਕ ਉਨ੍ਹਾਂ ਕਰਨੀਆਂ ਦਾ ਸੰਬੰਧ ਹੈ ਜਿਨ੍ਹਾਂ ਕਾਰਣ ਮੈਨੂੰ ਦੋਸ਼ੀ ਠਹਿਰਾਇਆ ਗਿਆ ਹੈ, ਮੇਰੀ ਇਹੀ ਬੇਨਤੀ ਹੈ ਕਿ ਉਨ੍ਹਾਂ ਦਾ ਰਿਕਾਰਡ ਵਿਚ ਕੋਈ ਸਬੂਤ ਨਹੀਂ ਹੈ ਅਤੇ ਇਹ ਹਰ ਉਹ ਚੀਜ਼, ਜਿਸ ਦਾ ਮੈਂ ਪ੍ਰਚਾਰ ਕੀਤਾ ਸੀ, ਜਿਸ ਬਾਰੇ ਮੈਂ ਲਿਖਿਆ ਸੀ, ਅਤੇ ਸਬੂਤ ਵਲੋਂ ਮੇਰੇ ਮਨ ਦੀ ਹਰੇਕ ਪ੍ਰਵਿਰਤੀ ਜੋ ਭਾਂਪੀ ਗਈ ਸੀ, ਨਾਲ ਬਿਲਕੁਲ ਅਸਹਿਮਤ ਹੈ।

ਦਾਸ ਨੇ ਅਦਾਲਤ ਅੱਗੇ ਹੇਠ ਲਿਖੇ ਸ਼ਬਦਾਂ ਵਿਚ ਅਪੀਲ ਕੀਤੀ:

ਤੁਹਾਡੇ ਅੱਗੇ ਮੇਰੀ ਅਪੀਲ ਇਹ ਹੈ ਕਿ ਇਹ ਉੱਚ ਦਰਜੇ ਦਾ ਆਦਮੀ ਜਿਸ ਉਤੇ ਐਵੇਂ ਦੋਸ਼ ਲਗਾ ਕੇ ਮੁਕੱਦਮਾ ਚਲਾਇਆ ਜਾ ਰਿਹਾ ਹੈ, ਉਹ ਇਸ ਕਚਹਿਰੀ ਅੱਗੇ ਹੀ ਨਹੀਂ, ਸਗੋਂ ਇਤਿਹਾਸ ਦੀ ਸਰਵੱਚ ਕਚਹਿਰੀ ਅੱਗੇ ਖੜਾ ਹੈ। ਤੁਹਾਡੇ ਅੱਗੇ ਮੇਰੀ ਅਪੀਲ ਹੈ ਇਕ ਲੰਮੇ ਸਮੇਂ ਦੇ ਬਾਅਦ ਜਦ ਇਹ ਵਿਵਾਦ ਸ਼ਾਂਤ ਹੋ ਜਾਵੇਗਾ ਅਤੇ ਇਹ ਘਾਲਣਾ ਅਤੇ ਅੰਦੋਲਨ ਬੰਦ ਹੋ ਜਾਣਗੇ ਅਤੇ ਦੋਸ਼ੀ ਦੀ ਵੀ ਜੀਵਨ ਲੀਲਾ ਸਮਾਪਤ ਹੋ ਜਾਵੇਗੀ ਤਦ ਇਨ੍ਹਾਂ ਦੀ ਪੂਜਾ ਇਕ ਦੇਸ਼ ਭਗਤ ਕਵੀ ਦੇ ਰੂਪ ਵਿਚ ਹੋਵੇਗੀ। ਰਾਸ਼ਟਰ ਦੂਤ ਅਤੇ ਮਾਨਵਤਾ ਪ੍ਰੇਮੀ ਦੇ ਰੂਪ ਵਿਚ ਇਨ੍ਹਾਂ ਦਾ ਆਦਰ ਹੋਵੇਗਾ, ਅਤੇ ਤਦ ਜਦ ਇਨ੍ਹਾਂ ਨੂੰ ਮਰਿਆਂ ਬਹੁਤ ਦਿਨ ਹੋ ਜਾਣਗੇ, ਇਨ੍ਹਾਂ ਦੇ ਸ਼ਬਦ ਨਾ ਕੇਵਲ ਭਾਰਤ ਵਿਚ ਗੂੰਜਿਤ ਤੇ ਪ੍ਰਤੀਗੂੰਜਿਤ ਹੋਣਗੇ, ਸਗੋਂ ਦੂਰ ਦੇਸ਼ਾਂ ਵਿਚ ਅਤੇ ਸਮੁੰਦਰ ਪਾਰ ਤਕ ਗੂੰਜਦੇ ਰਹਿਣਗੇ। ਇਸ ਲਈ ਮੇਰੀ ਬੇਨਤੀ ਹੈ ਕਿ ਇਕ ਇਸ ਤਰ੍ਹਾਂ ਦਾ ਉੱਚੇ ਦਰਜੇ ਦਾ ਆਦਮੀ ਨਾ ਸਿਰਫ਼ ਇਸ ਅਦਾਲਤ ਦੇ ਸਾਹਮਣੇ ਸਗੋਂ ਇਤਿਹਾਸ ਦੀ ਸਰਵੱਚ ਕਚਹਿਰੀ ਅੱਗੇ ਖੜਾ ਹੈ।

ਸਮਾਂ ਆ ਚੁੱਕਾ ਹੈ, ਜਨਾਬ, ਕਿ ਤੁਸੀਂ ਆਪਣਾ ਫ਼ੈਸਲਾ ਕਰ ਲਵੋ ਤੇ ਤੁਹਾਡੇ ਲਈ ਭੱਦਰ ਪੁਰਸ਼ੋ ਵੀ ਸਮਾਂ ਆ ਗਿਆ ਕਿ ਤੁਸੀਂ ਆਪਣਾ ਪੰਚ ਫ਼ੈਸਲਾ ਕਰ ਲਵੋ। ਜਨਾਬ, ਮੈਂ ਤੁਹਾਡੇ ਅੱਗੇ ਅੰਗ੍ਰਜ਼ੀ ਅਦਾਲਤ, ਜੋ ਅੰਗ੍ਰਜ਼ੀ ਇਤਿਹਾਸ ਦਾ ਸਭ ਤੋਂ ਸ਼ਾਨਦਾਰ ਕਾਂਡ ਹੈ, ਦੀਆਂ ਸਾਰੀਆਂ ਪਰੰਪਰਾਵਾਂ ਦੇ ਨਾਂ ਦਾ ਵਾਸਤਾ ਪਾ ਕੇ ਅਪੀਲ ਕਰਦਾ ਹਾਂ, ਮੈਂ ਤੁਹਾਡੇ ਅੱਗੇ ਉਹ ਸਭ ਕੁਝ ਜੋ ਨੇਕ ਹੈ, ਕਾਨੂੰਨ ਦੇ ਸਾਰੇ ਹਜ਼ਾਰਾਂ ਅਸੂਲ ਜੋ ਅੰਗ੍ਰੇਜ਼ੀ ਅਦਾਲਤ ਵਿਚ ਬਣੇ ਹਨ, ਦੇ ਨਾਂ ਦਾ ਵਾਸਤਾ ਪਾ ਕੇ ਅਪੀਲ ਕਰਦਾ ਹਾਂ, ਅਤੇ ਮੈਂ ਉਨ੍ਹਾਂ ਮਹਾਨ ਜੱਜਾਂ ਦੇ ਨਾਂ ਦਾ ਵਾਸਤਾ ਪਾ ਕੇ ਅਪੀਲ ਕਰਦਾ ਹਾਂ ਜਿਨ੍ਹਾਂ ਨੇ ਕਾਨੂੰਨ ਨੂੰ ਇਕ ਐਸੇ ਢੰਗ ਨਾਲ ਵਰਤਿਆ ਹੈ ਕਿ ਕੇਵਲ ਕਾਨੂੰਨ ਦੀ ਪਾਲਣਾ ਹੀ ਨਹੀਂ,

ਸਗੋਂ ਉਨ੍ਹਾਂ ਦੀ ਇੱਜ਼ਤ ਦੀ ਪਾਲਣਾ ਵੀ ਜਿਨ੍ਹਾਂ ਦੇ ਕੇਸਾਂ ਵਿਚ ਉਨ੍ਹਾਂ ਕਾਨੂੰਨ ਦੀ ਵਰਤੋਂ ਕੀਤੀ ਹੈ। ਮੈਂ ਤੁਹਾਨੂੰ ਅੰਗ੍ਰੇਜ਼ੀ ਇਤਿਹਾਸ ਦੇ ਸ਼ਾਨਦਾਰ ਕਾਂਡ ਦੇ ਨਾਂ ਦਾ ਵਾਸਤਾ ਪਾ ਕੇ ਅਪੀਲ ਕਰਦਾ ਹਾਂ ਅਤੇ ਕਿਤੇ ਇਹ ਨਾ ਕਹਿਣ ਦਿੱਤਾ ਜਾਵੇ ਕਿ ਇਕ ਅੰਗ੍ਰੇਜ਼ ਜੱਜ ਇਨਸਾਫ ਕਰਨਾ ਭੁਲਦਾ ਹੈ।'

ਭਾਰਤੀ ਜਿਊਰੀ ਨੂੰ ਦਾਸ ਨੇ ਇਨ੍ਹਾਂ ਸ਼ਬਦਾਂ ਵਿਚ ਸੰਬੋਧਿਤ ਕੀਤਾ:

'ਤੁਹਾਨੂੰ, ਸੱਜਣੋਂ, ਮੈਂ ਕੇਵਲ ਉਸ ਆਦਰਸ਼ ਦੇ, ਜਿਸ ਦਾ ਉਪਦੇਸ਼ ਅਰਵਿੰਦ ਨੇ ਕੀਤਾ ਅਤੇ ਆਪਣੇ ਦੇਸ਼ ਦੀਆਂ ਸਾਰੀਆਂ ਪਰੰਪਰਾਵਾਂ ਦੇ, ਨਾਂ ਦਾ ਵਾਸਤਾ ਪਾ ਕੇ ਅਪੀਲ ਕਰਦਾ ਹਾਂ, ਅਤੇ ਕਿਤੇ ਇਹ ਨਾ ਕਿਹਾ ਜਾਵੇ ਕਿ ਉਸ ਦੇ ਆਪਣੇ ਹੀ ਦੇਸ਼ ਦੇ ਦੋ ਆਦਮੀ ਮਨੋ-ਵਿਕਾਰਾਂ ਅਤੇ ਪੱਖਪਾਤ ਦੇ ਵਸ ਹੋ ਗਏ ਸਨ ਅਤੇ ਉਹ ਮੌਕੇ ਦੇ ਸ਼ੋਰ ਅੱਗੇ ਝੁਕ ਗਏ।'

ਅਖ਼ੀਰ ਵਿਚ ਕਚਹਿਰੀ ਦਾ ਫ਼ੈਸਲਾ ਸੁਣਾਇਆ ਗਿਆ: 'ਮੈ ਨਰੇਨ ਬਕਸ਼ੀ, ਸ਼ੈਲੇਂਦਰ ਕੁਮਾਰ ਸੇਨ, ਨਲਿਨੀ ਕਾਂਤਾ ਗੁਪਤ, ਪੂਰਨ ਚੰਦਰ ਸੇਨ, ਵਿਜੈ ਕੁਮਾਰ ਨਾਗ, ਕੁੰਜ ਲਾਲ ਸ਼ਾਬਾ, ਹੇਮਿੰਦਰ ਨਾਥ ਘੋਸ਼, ਧਾਰਿਨੀ ਨਾਥ ਗੁਪਤ, ਵਿਰਿੰਦਰ ਨਾਥ ਘੋਸ਼, ਵਿਜੈ ਭੱਟਾਚਾਰਜੀ, ਹੇਮ ਚੰਦਰ ਸੇਨ, ਪ੍ਰੋਭਾਸ਼ ਚੰਦਰ ਡੇ, ਦੀਨ ਦਿਆਲ ਬੋਸ, ਨਿਖਿਲੇਸ਼ਵਰ ਰਾਏ ਮਲਿਕ, ਦੇਵ ਵਰਤ ਬੋਸ, ਅਰਵਿੰਦ ਘੋਸ਼ ਨੂੰ ਸੈਕਸ਼ਨ 121, 121 ਏ ਅਤੇ 122 ਹੇਠ ਦੋਸ਼ੀ ਨਹੀਂ ਮੰਨਦਾ ਅਤੇ ਸਾਰਿਆਂ ਮੁਲਜ਼ਿਮਾਂ ਨੂੰ ਧਾਰਾ 123 ਅਧੀਨ ਦੋਸ਼ੀ ਨਹੀਂ ਮੰਨਦਾ।'

ਸੀ. ਬੀ. ਬੀਚਕ੍ਰਾਫ਼ਟ ਨੇ ਬੇਸ਼ੱਕ ਸ੍ਰੀ ਅਰਵਿੰਦ ਅਤੇ ਹੋਰ ਥੋੜ੍ਹੇ ਜਿਹੇ ਜਿਨ੍ਹਾਂ ਦਾ ਵਰਣਨ ਕੀਤਾ ਜਾ ਚੁੱਕਾ, ਨੂੰ ਬਰੀ ਕਰ ਦਿੱਤਾ, ਪਰ ਦੂਸਰਿਆਂ ਹੋਰਾਂ ਨੂੰ ਦੋਸ਼ੀ ਠਹਿਰਾਇਆ ਗਿਆ। ਬਰਿਨ ਅਤੇ ਉਲਾਸਕਰ ਨੂੰ ਮੌਤ ਦੀ ਸਜ਼ਾ ਸੁਣਾਈ ਗਈ ਸੀ, ਪਰ ਸਜ਼ਾਵਾਂ ਬਾਅਦ ਵਿਚ ਘਟ ਕਰਕੇ ਉਮਰ ਕੈਦ ਦੀਆਂ ਦਿੱਤੀਆਂ ਗਈਆਂ। ਇਸ ਸਭ ਕੁਝ ਦੇ ਬਾਵਜੂਦ, ਉਹ 1920 ਵਿਚ ਰਿਹਾਅ ਕਰ ਦਿੱਤੇ ਗਏ।

# 6. ਯੋਗ

ਸ੍ਰੀ ਅਰਵਿੰਦ ਦੇ ਟੀਚੇ ਦਾ ਇਸ ਦੁਨੀਆ ਤੇ ਉਸ ਦੇ ਅਲੀਪੁਰ ਦੇ ਮੁਕੱਦਮੇ ਵਿਚ ਛੁਟਣ ਦੇ ਬਾਅਦ ਇਕ ਨਵਾਂ ਕਾਂਡ ਸ਼ੁਰੂ ਹੋਇਆ। ਉਸ ਨੂੰ ਪਤਾ ਲੱਗ ਗਿਆ ਸੀ ਕਿ ਭਾਰਤ ਦੀ ਆਜ਼ਾਦੀ ਯਕੀਨੀ ਹੈ ਅਤੇ ਦੇਸ਼ ਵਾਸਤੇ ਉਸ ਦਾ ਨਿਸ਼ਾਨਾ ਅਤੇ ਸਾਧਨ ਉਸ ਦੇ ਸਾਹਮਣੇ ਹਨ। ਤੇ ਉਸ ਨੂੰ ਅਗਲੇ ਕੰਮ ਵਾਸਤੇ ਤਿਆਰੀ ਕਰਨੀ ਜ਼ਰੂਰੀ ਹੈ ਸਾਰੀ ਮਨੁੱਖ ਕੌਮ ਦੀ ਆਜ਼ਾਦੀ ਲਈ। ਜੇਲ੍ਹ ਵਿਚ ਉਸ ਦੀ ਅੰਦਰੂਨੀ ਆਵਾਜ਼ ਨੇ ਉਸ ਨੂੰ ਕਿਹਾ: ਮੇਰੇ ਕੋਲ ਤੇਰੇ ਵਾਸਤੇ ਇਕ ਹੋਰ ਕੰਮ ਹੈ, ਜਿਸ ਵਾਸਤੇ ਮੈਂ ਤੈਨੂੰ ਇਥੇ ਲਿਆਂਦਾ ਹੈ, ਤੈਨੂੰ ਦੱਸਣ ਵਾਸਤੇ ਜੋ ਤੂੰ ਆਪਣੇ ਆਪ ਸਿਖ ਨਹੀਂ ਸਕਿਆ ਅਤੇ ਤੈਨੂੰ ਉਸ ਕੰਮ ਦਾ ਅਭਿਆਸ ਕਰਵਾਉਣਾ।

ਜੇਲ੍ਹ ਵਿਚੋਂ ਛੁੱਟਣ ਤੋਂ ਬਾਅਦ ਉਸ ਨੇ ਆਪਣੇ ਭਾਸ਼ਣ ਵਿਚ ਕਿਹਾ: 'ਮੈਂ ਇਹ ਨਹੀਂ ਕਹਾਂਗਾ ਕਿ ਰਾਸ਼ਟਰਵਾਦ ਇਕ ਨਿਸਚਾ ਹੈ, ਇਕ ਧਰਮ ਹੈ, ਵਿਸ਼ਵਾਸ ਹੈ, ਮੈਂ ਕਹਾਂਗਾ ਕਿ ਇਹ ਸਨਾਤਨ ਧਰਮ ਹੀ ਸਾਡੇ ਵਾਸਤੇ ਰਾਸ਼ਟਰਵਾਦ ਹੈ, ਹਿੰਦੂ ਕੌਮ ਦਾ ਸਨਾਤਨ ਧਰਮ ਨਾਲ ਹੀ ਜਨਮ ਹੋਇਆ, ਇਸ ਦੇ ਨਾਲ ਹੀ ਚਲਦੀ ਹੈ, ਅਤੇ ਇਸ ਦੇ ਨਾਲ ਹੀ ਫੁਲਦੀ ਹੈ। ਜਦੋਂ ਸਨਾਤਨ ਧਰਮ ਡਿੱਗਦਾ ਹੈ, ਤਦ ਕੌਮ ਵੀ ਡਿੱਗਦੀ ਹੈ ਅਤੇ ਜੇਕਰ ਸਨਾਤਨ ਧਰਮ, ਸਨਾਤਮ ਧਰਮ ਨਾਲ ਹੀ ਖ਼ਤਮ ਹੋਣ ਦੇ ਯੋਗ ਹੈ, ਇਹ ਖ਼ਤਮ ਹੋ ਜਾਵੇਗਾ। ਸਨਾਤਨ ਧਰਮ ਜੋ ਕਿ ਇਕ ਰਾਸ਼ਟਰਵਾਦ ਹੈ। ਮੇਰਾ ਇਹੀ ਸੰਦੇਸ਼ਾ ਹੈ ਜਿਹੜਾ ਮੈਂ ਤੁਹਾਨੂੰ ਦੱਸਣਾ ਹੈ। ਉਸ ਨੇ ਇਹ 'ਕਰਮ ਯੋਗੀ' ਵਿਚ ਜੂਨ, 1909 ਨੂੰ ਲਿਖਿਆ:

'ਯੋਗ ਦਾ ਅਰਥ ਹੈ ਗਿਆਨ ਦੇ ਵਾਸਤੇ, ਪ੍ਰੇਮ ਦੇ ਵਾਸਤੇ ਜਾਂ ਕਰਮ ਦੇ ਵਾਸਤੇ ਪ੍ਰਭੂ ਨਾਲ ਅੰਤਰ-ਮਿਲਨ। ਯੋਗੀ ਉਸ ਨਾਲ ਆਪਣਾ ਸਾਖਿਆਤ ਸੰਬੰਧ ਜੋੜਦਾ ਹੈ ਜੋ ਮਨੁੱਖ ਦੇ ਅੰਦਰ ਅਤੇ ਉਸ ਦੇ ਬਾਹਰ ਸ੍ਰਵੱਗਯ ਅਤੇ ਸਰਬ ਸ਼ਕਤੀਮਾਨ ਹੈ। ਉਹ ਅਨੰਤ ਨਾਲ ਆਪਣਾ ਸੰਬੰਧ ਬਣਾਈ ਰਖਦਾ ਹੈ, ਉਹ ਪ੍ਰਭੂ ਦੀ ਸ਼ਕਤੀ ਦੇ ਲਈ ਇਕ ਪ੍ਰਵਾਹ ਬਣ ਜਾਂਦਾ ਹੈ ਜਿਸ ਨਾਲ ਉਹ ਆਪਣੇ ਆਪ ਨੂੰ ਸ਼ਕਤੀ, ਸ਼ਾਂਤੀ, ਦਇਆ ਜਾਂ ਸਰਗਰਮ ਪਰਉਪਕਾਰ ਦੁਆਰਾ ਵਹਾ ਸਕੇ। ਜਦ ਮਨੁੱਖ ਆਪਣੇ ਨਾਲੋਂ ਸਵਾਰਥੀਪੁਣੇ ਦੀ ਕੁੰਜ ਉਤਾਰ ਕੇ ਉੱਚਾ ਉਠਦਾ ਹੈ ਅਤੇ ਦੂਸਰਿਆਂ ਦੇ ਲਈ ਅਰਥਾਤ ਦੂਸਰਿਆਂ ਦੇ ਦੁਖ ਸੁਖ ਦਾ ਸਾਥੀ ਬਣ ਕੇ ਜਿਉਂਦਾ ਹੈ, ਜਦ ਉਹ ਪੂਰਣਤਾ ਨਾਲ ਅਤੇ ਪ੍ਰੇਮ ਅਤੇ ਉਤਸ਼ਾਹ ਨਾਲ ਕੰਮ ਕਰਦਾ ਹੈ, ਪਰ ਫਲ ਦੀ ਚਿੰਤਾ ਛੱਡ ਦਿੰਦਾ ਹੈ ਅਤੇ ਨਾ ਤਾਂ ਜਿੱਤ ਲਈ ਉਤਸੁਕ ਰਹਿੰਦਾ ਹੈ, ਨਾ ਹੀ ਹਾਰ ਤੋਂ ਡਰਦਾ ਹੈ ਜਦ ਉਹ ਆਪਣੇ ਸਾਰੇ ਕੰਮਾਂ ਨੂੰ ਭਗਵਾਨ ਦੀ ਵੇਦੀ ਤੇ ਭੇਟ ਕਰਦਾ ਹੈ ਜਦ ਉਹ ਭੈ ਅਤੇ ਘ੍ਰਿਣਾ, ਦਵੈਸ਼ ਅਤੇ ਗਿਲਾਨ੍ਹੀ ਅਤੇ ਗ਼ਮ ਤੋਂ ਮੁਕਤ ਹੋ ਜਾਂਦਾ ਹੈ ਅਤੇ ਪ੍ਰਕ੍ਰਿਤੀ

ਦੀਆਂ ਸ਼ਕਤੀਆਂ ਦੇ ਵਾਂਗ, ਕਾਹਲੀ ਨਾ ਕਰਦੇ ਹੋਏ, ਆਰਾਮ ਨਾਲ, ਅਟੱਲ ਤੌਰ ਤੇ ਅਤੇ ਪੂਰਨਤਾ ਨਾਲ ਕੰਮ ਕਰਦਾ ਹੈ। ਜਦ ਉਹ ਇਸ ਵਿਚਾਰ ਨਾਲੋਂ ਉੱਪਰ ਉਠਦਾ ਹੈ ਕਿ ਉਹ ਸਰੀਰ ਜਾਂ ਹਿਰਦੇ ਜਾਂ ਮਨ ਹੈ, ਜਾਂ ਇਨ੍ਹਾਂ ਦਾ ਜੋੜ ਹੈ ਅਤੇ ਆਪਣੇ ਆਪ ਨੂੰ ਜਾਂ ਸੱਚੀ ਆਤਮਾ ਨੂੰ ਪਾ ਲੈਂਦਾ ਹੈ – ਜਦ ਉਹ ਆਪਣੀ ਅਮਰਤਾ ਅਤੇ ਮੌਤ ਦੀ ਵਾਸਤਵਿਕਤਾ ਤੋਂ ਅਭਿੱਜ ਹੋ ਜਾਂਦਾ ਹੈ – ਜਦ ਉਹ ਗਿਆਨ ਦੇ ਉਦੈ ਦਾ ਅਨੁਭਵ ਕਰਦਾ ਹੈ ਅਤੇ ਆਪਣੇ ਆਪ ਨੂੰ ਸਥਿਤੀ ਅਨੁਸਾਰ ਅਨੁਭਵ ਕਰਦਾ ਹੈ ਅਤੇ ਦੈਵੀ ਸ਼ਕਤੀ ਨੂੰ ਆਪਣੇ ਮਨ, ਆਪਣੀ ਬਾਣੀ, ਆਪਣੀਆਂ ਇੰਦਰੀਆਂ ਅਤੇ ਆਪਣੇ ਸਭ ਅੰਗਾਂ ਦੁਆਰਾ ਨਿਰ-ਰੋਕ ਕੰਮ ਕਰਦੇ ਹੋਏ ਅਨੁਭਵ ਕਰਦਾ ਹੈ – ਜਦ ਜੋ ਕੁਝ ਉਹ ਖ਼ੁਦ ਹੈ ਅਤੇ ਜੋ ਕੁਝ ਵੀ ਉਹ ਕਰਦਾ ਹੈ ਜਾਂ ਜੋ ਕੁਝ ਵੀ ਉਸ ਦੇ ਕੋਲ ਹੈ ਉਸ ਸਾਰੇ ਨੂੰ ਇਸ ਤਰ੍ਹਾਂ ਸਭ ਦੇ ਸੁਆਮੀ, ਮਨੁੱਖ ਜਾਤੀ ਦੇ ਪ੍ਰੇਮੀ ਅਤੇ ਸਹਾਇਕ ਨੂੰ ਭੇਟ ਕਰਕੇ ਜਦ ਉਹ ਉਸ ਵਿਚ ਸਥਿਰ ਰੂਪ ਵਿਚ ਨਿਵਾਸ ਕਰਦਾ ਹੈ ਅਤੇ ਦੁਖ, ਅਸ਼ਾਂਤੀ ਅਤੇ ਮਿਥਿਆ ਉਤੇਜਨ ਨਾਲ ਚਲਾਏਮਾਨ ਨਹੀਂ ਹੁੰਦਾ ਉਹ ਹੈ ਯੋਗ। ਪ੍ਰਾਣਾਯਾਮ ਅਤੇ ਆਸਨ, ਇਕਾਗਰਤਾ, ਪੂਜਾ, ਵਿਧੀ ਵਿਧਾਨ, ਧਾਰਮਿਕ ਕਰਤੱਵ ਇਹ ਚੀਜ਼ਾਂ ਖ਼ੁਦ ਯੋਗ ਨਹੀਂ ਹਨ, ਸਗੋਂ ਯੋਗ ਦੇ ਲਈ ਕੇਵਲ ਸਾਧਨ ਹਨ। ਯੋਗ ਦਾ ਮਾਰਗ ਕੋਈ ਕਠਿਨ ਜਾਂ ਭਿਆਨਕ ਮਾਰਗ ਨਹੀਂ ਹੈ। ਇਹ ਉਹਨ੍ਹਾਂ ਸਾਰਿਆਂ ਲਈ ਸੁਰੱਖਿਅਤ ਅਤੇ ਸੁਗਮ ਹੈਂ ਜੋ ਆਂਤਰਿਕ ਪੱਥ-ਪ੍ਰਦਰਸ਼ਕ ਅਤੇ ਗੁਰੂ ਦੀ ਸ਼ਰਣ ਲੈ ਲੈਂਦੇ ਹਨ। ਸੰਭਾਵਿਕਤਾ ਦੀ ਦ੍ਰਿਸ਼ਟੀ ਤੋਂ ਸਾਰੇ ਲੋਕ ਇਸ ਕਾਬਿਲ ਹਨ ਕਿਉਂਕਿ ਇਸ ਤਰ੍ਹਾਂ ਦਾ ਕੋਈ ਵੀ ਮਨੁੱਖ ਨਹੀਂ ਹੈ ਜਿਸ ਦੀ ਪ੍ਰਕ੍ਰਿਤੀ ਵਿਚ ਸ਼ਕਤੀ ਜਾਂ ਵਿਸ਼ਵਾਸ ਜਾਂ ਪ੍ਰੇਮ ਵਿਕਸਿਤ ਜਾਂ ਲੁਪਤ ਅਵਸਥਾ ਵਿਚ ਵਿਦਮਾਨ ਨਾ ਹੋਵੇ, ਅਤੇ ਇਹਨਾਂ ਵਿਚੋਂ ਇਕ ਯੋਗੀ ਦੇ ਲਈ ਸੰਤੋਸ਼ਜਨਕ ਲੋੜੀਂਦਾ ਸਹਾਰਾ ਹੈ। ਨਿਰਸੰਦੇਹ ਸਾਰੇ ਲੋਕ ਇਕ ਜਨਮ ਵਿਚ ਇਸ ਮਾਰਗ ਤੇ ਟੀਸੀ ਤੇ ਨਹੀਂ ਪਹੁੰਚ ਸਕਦੇ, ਪਰ ਸਾਰੇ ਅੱਗੇ ਵਧ ਸਕਦੇ ਹਨ, ਅਤੇ ਜਿੰਨਾ ਹੀ ਮਨੁੱਖ ਅੱਗੇ ਵਧਦਾ ਹੈ, ਉਹ ਉਤਨਾ ਹੀ ਸ਼ਾਂਤੀ, ਸ਼ਕਤੀ ਅਤੇ ਆਨੰਦ ਨੂੰ ਪਾਉਂਦਾ ਹੈ। ਕਿੰਤੂ ਇਸ ਧਰਮ ਦਾ ਥੋੜ੍ਹਾ ਜਿਹਾ ਅੰਸ਼ ਵੀ ਮਨੁੱਖ ਜਾਂ ਰਾਸ਼ਟਰ ਦਾਂ ਮਹਾਨ ਭੈ ਤੋਂ ਕਲਿਆਨ ਕਰਦਾ ਹੈ। ਅਸੀਂ ਫਿਰ ਕਹਿ ਦਿੰਦੇ ਹਾਂ ਕਿ ਅਧਿਆਤਮਕਤਾ ਇਕ ਐਸੀ ਵਸਤ ਹੈ ਜਿਸ ਦਾ ਜੀਵਨ ਨਾਲ ਕੋਈ ਨਾਤਾ ਨਹੀਂ। ਈਸ਼ਾ ਉਪਨਿਸ਼ਦ ਵਿਚ ਕਿਹਾ ਹੈ, "ਸਭ ਕੁਝ ਤਿਆਗ ਦਿਓ ਜਿਸ ਕਾਰਣ ਤੁਸੀਂ ਸਭ ਕੁਝ ਦਾ ਭੋਗ ਕਰ ਸਕੋ। ਕਿਸੇ ਆਦਮੀ ਦੇ ਧਨ ਤੇ ਨਾ ਲਲਚਾਓ। ਪਰੰਤੂ ਜ਼ਰੂਰ ਹੀ ਸੰਸਾਰ ਵਿਚ ਆਪਣੇ ਕੰਮ ਕਰੋ ਅਤੇ ਆਪਣੀ ਸੌ ਵਰ੍ਹੇ ਦੀ ਉਮਰ ਭੋਗਣ ਦੀ ਇੱਛਾ ਰੱਖੋ। ਆਪਣੇ ਕੰਮਾਂ ਦੇ ਬੰਧਨ ਤੋਂ ਮੁਕਤ ਹੋਣ ਦੇ ਲਈ ਤੁਹਾਡੇ ਸਾਹਮਣੇ ਇਸ ਦੇ ਸਿਵਾਏ ਕੋਈ ਮਾਰਗ ਖੁੱਲ੍ਹਾ ਨਹੀਂ ਹੈ।" ਇਹ ਸੋਚਣਾ ਭੁੱਲ ਹੈ ਕਿ ਧਰਮ ਦੇ ਸਿਖਰ ਇਸ ਸੰਸਾਰ ਦੇ ਸੰਘਰਸ਼ਾਂ ਤੋਂ ਉੱਪਰ ਹਨ। ਸ੍ਰੀ ਕ੍ਰਿਸ਼ਨ ਦੀ ਆਵਾਜ਼ ਅਰਜਨ ਨੂੰ ਸੰਘਰਸ਼ ਤੇ ਜ਼ੋਰ ਦਿੰਦੀ ਹੈ: "ਯੁੱਧ ਕਰਕੇ ਆਪਣੇ ਦੁਸ਼ਮਣਾਂ ਨੂੰ ਹਰਾ ਦੇ।" "ਮੇਰਾ ਧਿਆਨ ਧਰ ਅਤੇ ਲੜ ਜਾ।" "ਅਧਿਆਤਮਿਕਤਾ ਪੂਰਣ ਹਿਰਦੇ ਨਾਲ ਆਪਣੇ ਸਾਰੇ ਕੰਮਾਂ ਨੂੰ ਮੇਰੇ ਅਰਪਣ ਕਰ ਦੇ ਅਤੇ ਕਾਮਨਾਂ ਤੋਂ ਆਤਮਾ ਦੇ ਬੁਖ਼ਾਰ ਨੂੰ ਦੂਰ ਕਰ ਦੇ। ਇਹ ਕਲਪਣਾ

ਕਰਨਾ ਗ਼ਲਤ ਹੈ ਕਿ ਚਾਹੇ ਧਾਰਮਿਕ ਆਦਮੀ ਆਪਣੇ ਸਾਧਾਰਣ ਕੰਮਾਂ ਨੂੰ ਨਾ ਵੀ ਛੱਡੇ, ਪਰ ਉਹ ਅਤਿਅੰਤ ਸਾਤਵਿਕ, ਅਤਿਅੰਤ ਸੰਤ ਸੁਭਾਅ, ਅਤਿਅੰਤ ਪ੍ਰੇਮੀ ਜਾਂ ਅਤਿਅੰਤ ਵਾਸ਼ਨਾ ਰਹਿਤ ਹੋ ਜਾਂਦਾ ਹੈ, ਜਿਸ ਨਾਲ ਉਹ ਸੰਸਾਰ ਦੇ ਵਿਸ਼ੇ ਕਾਮ ਦੇ ਲਾਇਕ ਨਹੀਂ ਰਹਿੰਦਾ। ਇਸ ਤੇ ਗੀਤਾ ਵਿਚ ਜੋ ਜਵਾਬ ਹੈ ਇਸ ਦਾ ਭਾਵ ਇਸ ਦੇ ਠੀਕ ਉਲਟ ਹੈ ਅਤੇ ਇਸ ਦੇ ਅਧਿਕ ਪੂਰਣ, ਸਮਝੌਤੇ ਤੋਂ ਇਨਕਾਰ ਕਰਨ ਵਾਲਾ ਜੁਆਬ ਹੋਰ ਕੋਈ ਨਹੀਂ ਹੋ ਸਕਦਾ। "ਜਿਸ ਦਾ ਸੁਭਾਅ 'ਅਹੰਮ' ਤੋਂ ਰਹਿਤ ਹੋ ਗਿਆ ਹੈ ਅਤੇ ਜੋ ਆਪਣੀ ਆਤਮਾ ਨੂੰ ਕਰਮ ਦੇ ਸੰਸਕਾਰ ਵਿਚ ਲਿਪਟਣ ਨਹੀਂ ਦਿੰਦਾ, ਉਹ ਜੇ ਸਾਰੇ ਸੰਸਾਰ ਦਾ ਕਤਲ ਵੀ ਕਰ ਦੇਵੇ ਤਾਂ ਵੀ ਉਹ ਕਤਲ ਨਹੀਂ ਕਰਦਾ ਅਤੇ ਬੰਧਨ ਵਿਚ ਨਹੀਂ ਆਂਦਾ।"

ਜੋ ਯੋਗ ਸ੍ਰੀ ਅਰਵਿੰਦ ਨੇ ਬੜੌਦਾ ਵਿਚ ਸ਼ੁਰੂ ਕੀਤਾ ਸੀ ਹੁਣ ਸਿੱਧੇ ਤੇ ਖੁਲ੍ਹਮ ਖੁਲ੍ਹੇ ਤੌਰ ਤੇ ਉਨ੍ਹਾਂ ਦੇ ਜੀਵਨ ਦਾ ਪੂਰਾ ਮਿਸ਼ਨ ਬਣ ਗਿਆ ਸੀ। ਉਨ੍ਹਾਂ ਦੇ ਯੋਗ ਦੇ ਜਿਸ ਨੂੰ ਪੂਰਨ ਯੋਗ ਕਹਿੰਦੇ ਸਨ ਤਿੰਨ ਨਜ਼ਰੀਏ ਸਨ : ਤਾਂਘ, ਤਿਆਗ ਅਤੇ ਬਹਿਸ਼ਕਾਰ।

ਸੰਨ 1904 ਵਿਚ ਹੀ ਉਨ੍ਹਾਂ ਨੇ ਪ੍ਰਾਣਾਯਾਮ ਦਾ ਅਭਿਆਸ ਸ਼ੁਰੂ ਕਰ ਦਿੱਤਾ। ਉਨ੍ਹਾਂ ਨੇ ਆਪਣੀਆਂ ਅਨੁਭੂਤੀਆਂ ਦਾ ਇਵੇਂ ਵਰਣਨ ਕੀਤਾ ਹੈ: 'ਸਿੱਟੇ ਕਮਾਲ ਦੇ ਸਨ, ਦ੍ਰਿਸ਼ਾਂ ਅਤੇ ਆਕਾਰਾਂ ਦੇ ਬਹੁਤ ਸਾਰੇ ਦਿੱਵ ਦਰਸ਼ਨ ਮੈਂ ਵੇਖਿਆ ਕਰਦਾ ਸਾਂ। ਮੈਂ ਆਪਣੇ ਸਿਰ ਦੁਆਲੇ ਇਕ ਬਿਜਲੀ ਦੀ ਸ਼ਕਤੀ ਅਨੁਭਵ ਕਰਦਾ ਸਾਂ, ਮੇਰੀਆਂ ਲਿਖਣ ਦੀਆਂ ਸ਼ਕਤੀਆਂ ਲਗਭਗ ਖ਼ਤਮ ਹੋ ਗਈਆਂ ਸਨ ਉਹ ਇਕ ਮਹਾਨ ਤਾਕਤ ਨਾਲ ਫਿਰ ਉਮਡ ਆਈਆਂ। ਮੈਂ ਇਕ ਵਹਾਅ ਵਿਚ ਵਾਰਤਕ ਅਤੇ ਕਵਿਤਾ ਲਿਖ ਲੈਂਦਾ ਸਾਂ। ਉਹ ਵਹਾਅ ਅਜੇ ਤਕ ਵੀ ਖ਼ਤਮ ਨਹੀਂ ਹੋਇਆ। ਜੇ ਬਾਅਦ ਵਿਚ ਮੈਂ ਨਹੀਂ ਲਿਖਿਆ ਤਾਂ ਕਾਰਣ ਇਹ ਹੈ ਕਿ ਮੇਰੇ ਕੋਲ ਕਰਨ ਲਈ ਹੋਰ ਕੰਮ ਹੁੰਦਾ ਸੀ। ਪਰ ਜਿਸ ਪਲ ਵੀ ਮੈਂ ਲਿਖਣਾ ਚਾਹਾਂ, ਇਹ ਵਹਾਅ ਹੁੰਦਾ ਹੈ। ਤੀਸਰਾ ਹੈ ਚੰਗੀ ਤੱਕੜੀ ਸਿਹਤ। ਮੈਂ ਤਾਕਤਵਾਰ ਅਤੇ ਮਜ਼ਬੂਤ ਹੋ ਗਿਆ, ਮੇਰੀ ਚਮੜੀ ਚਿਕਨੀ ਅਤੇ ਸੁਹਣੀ ਹੋ ਗਈ ਅਦੇ ਮੂੰਹ ਵਿਚ ਮਿਠਾਸ ਦਾ ਵਹਾਅ ਸੀ। ਮੈਂ ਸਿਰ ਦੁਆਲੇ ਇਕ ਘੇਰਾ ਮਹਿਸੂਸ ਕਰਦਾ ਹੁੰਦਾ ਸਾਂ। ਮੱਛਰ ਬਹੁਤ ਸਨ, ਪਰ ਇਹ ਮੇਰੇ ਕੋਲ ਨਹੀਂ ਸਨ ਆਂਦੇ।'

ਉਨ੍ਹਾਂ ਕੁਝ ਹੋਰ ਅਭਿਆਸਾਂ ਦਾ ਜ਼ਿਕਰ ਵੀ ਕੀਤਾ: 'ਤਦ ਇਕ ਸੰਨਿਆਸੀ ਆਇਆ — ਨਾਗਾ ਜਿਸ ਨੇ ਮੈਨੂੰ ਕਾਲੀ ਦਾ ਮੰਤਰ ਦਿੱਤਾ। ਇਹ ਬਹੁਤ ਭਿਆਨਕ ਮੰਤਰ ਸੀ ਅਤੇ ਇਸ ਵਿਚ ਸ਼ਿਕਾਰ ਸੀ। ਮੈਂ ਇਸ ਨੂੰ ਬਾਰ ਬਾਰ ਜਪਿਆ ਕਰਦਾ ਸਾਂ। ਪਰ ਇਸ ਦੇ ਕੋਈ ਸਿੱਟੇ ਨਾ ਨਿਕਲੇ।

'ਬ੍ਰਹਮਾਨੰਦ ਦੀ ਮੌਤ ਤੋਂ ਬਾਅਦ ਮੈਂ ਗੰਗਾਨਾਥ ਗਿਆ। ਤਦ ਕੇਸ਼ਵਨੰਦ ਵੀ ਉਥੇ ਸੀ। ਇਹ ਉਹ ਸਮਾਂ ਸੀ ਜਦ ਮੈਂ ਮਾਸ ਖਾਣਾ ਛੱਡ ਦਿੱਤਾ ਅਤੇ ਆਪਣੀ ਪਾਚਨ ਪ੍ਰਣਾਲੀ ਅੰਦਰ ਸ਼ੁੱਧਤਾ ਅਤੇ ਹਲਕੇਪਨ ਦਾ ਭਾਰੀ ਅਹਿਸਾਸ ਮਹਿਸੂਸ ਕੀਤਾ।

'ਆਪਣੇ ਯੂਰਪੀ ਮਨ ਦੇ ਕਾਰਣ ਮੇਰਾ ਉਸ ਸਮੇਂ ਦੇਵੀ ਦੇਵਤਿਆਂ ਵਿਚ ਕੋਈ ਵਿਸ਼ਵਾਸ ਨਹੀਂ ਸੀ। ਮੈਂ ਕਰਨਾਲੀ (ਚੰਦੌਦ ਦੇ ਨੇੜੇ) ਚਲਾ ਗਿਆ ਸਾਂ ਅਤੇ ਉਥੇ

ਬਹੁਤ ਮੰਦਰ ਸਨ। ਉਥੇ ਇਕ ਕਾਲੀ ਦਾ ਮੰਦਰ ਸੀ ਅਤੇ ਜਦ ਮੈਂ ਮੂਰਤੀ ਨੂੰ ਦੇਖਿਆ, ਮੈਨੂੰ ਉਥੇ ਇਕ ਜਿਉਂਦੀ ਜਾਗਦੀ ਸ਼ੈਅ ਮਹਿਸੂਸ ਹੋਈ। ਪਹਿਲੀ ਵੇਰ ਪ੍ਰਭੂ ਦੀ ਵਿਦਮਾਨਤਾ ਵਿਚ ਵਿਸ਼ਵਾਸ ਹੋਇਆ।'

ਜਦ ਮੈਂ ਬੰਗਾਲ ਗਿਆ ਅਤੇ ਰਾਜਸੀ ਕੰਮ ਵਿਚ ਪੈ ਗਿਆ, ਤਾਂ ਪ੍ਰਾਣਾਯਾਮ ਦਾ ਅਨਿਯਮਕ ਪਾਲਣ ਹੋਇਆ ਅਤੇ ਮੈਂ ਭਾਰੀ ਬਿਮਾਰੀ ਨਾਲ ਪੈ ਗਿਆ ਜਿਸ ਨੇ ਕਿ ਮੈਨੂੰ ਲਗਭਗ ਖ਼ਤਮ ਕਰ ਦਿੱਤਾ।

ਸ੍ਰੀ ਅਰਵਿੰਦ ਨੂੰ ਪ੍ਰਾਣਾਯਾਮ ਦੇ ਅਭਿਆਸ ਕਰਨ ਤੋਂ ਪਹਿਲਾਂ, ਸਪੱਸ਼ਟ ਹੈ, ਕਿ ਕੁਝ ਅਧਿਆਤਮਿਕ ਅਨੁਭੂਤੀਆਂ ਹੋਈਆਂ ਸਨ। ਜਿਉਂ ਹੀ 1893 ਵਿਚ ਉਹ ਇੰਗਲੈਂਡ ਤੋਂ ਵਾਪਿਸ ਆਏ, ਤੇ ਜਿਉਂ ਹੀ ਬੰਬਈ ਵਿਚ ਅਪੋਲੋ ਬੰਦਰ ਤੇ ਪੈਰ ਰਖਿਆ ਅਪੋਲੋ ਬੰਦਰ, ਜਿਸ ਦਾ ਜ਼ਿਕਰ ਕਾਂਡ 2 ਵਿਚ ਹੋ ਚੁੱਕਿਆ ਹੈ ਤਾਂ ਉਨ੍ਹਾਂ ਨੇ ਇਕ ਵਿਸ਼ਾਲ ਸੁਖ ਆਪਣੇ ਤੇ ਛਾਉਂਦਾ ਅਨੁਭਵ ਕੀਤਾ।

ਅਪ੍ਰੈਲ 1903 ਵਿਚ ਜਦ ਉਹ ਕਸ਼ਮੀਰ ਦੇ ਦੌਰੇ ਤੇ ਗਏ ਸਨ, ਉਨ੍ਹਾਂ ਨੇ ਸ਼ੰਕਰਾਚਾਰੀਯ ਦੀ ਪਹਾੜੀ ਜਿਸ ਨੂੰ ਤਖ਼ਤ-ਏ-ਸੁਲੇਮਾਨ (ਸੁਲੇਮਾਨ ਦਾ ਤਖ਼ਤ) ਵੀ ਕਿਹਾ ਜਾਂਦਾ ਹੈ, ਦੇਖੀ ਅਤੇ ਉਨ੍ਹਾਂ ਨੂੰ ਸ਼ੂਨਯ ਅਨੰਤ ਦਾ ਪ੍ਰਤੱਖ ਰੂਪ ਵਿਚ ਅਨੁਭਵ ਹੋਇਆ। ਉਹ ਇਸ ਅਨੁਭੂਤੀ ਦਾ ਵਰਣਨ ਆਪਣੀ ਕਵਿਤਾ 'ਅਦਵੈਤ' ਵਿਚ ਕਰਦੇ ਹਨ:

## ਅਦਵੈਤ

ਮੈਂ ਸੁਲੇਮਾਨ ਦੇ ਤਖ਼ਤ ਤੇ ਟਹਿਲਦਾ ਰਿਹਾ,
ਜਿਥੇ ਸ਼ੰਕਰਾਚਾਰੀਯ ਦਾ ਛੋਟਾ ਜਿਹਾ ਮੰਦਰ ਹੈ,
ਅਨੰਤ ਨੂੰ ਮਹਾਂ ਕਾਲ ਦੇ ਕੋਨੇ ਤੋਂ ਦੇਖਦਾ, ਇਕੱਲਾ
ਮੈਂ ਨੰਗੀ ਚੋਟੀ ਤੇ ਦੁਨੀਆ ਦੇ ਫ਼ਜ਼ੂਲ ਰੁਮਾਂਚ ਨੂੰ
ਖਤਮ ਕਰਦਾ ਹੋਇਆ ਖੜ੍ਹਾ ਸਾਂ।
ਮੇਰੇ ਆਲੇ-ਦੁਆਲੇ ਰੂਪਹੀਨ ਚੁਪ-ਚਾਂ ਸੀ
ਸਭ ਕੁਝ ਇਕ ਨਾਵਾਕਫ਼ ਨਾਮ ਨਾ ਲਏ ਜਾਣ ਵਾਲਾ ਬਣ ਚੁੱਕਾ ਸੀ,
ਇਕ ਇਕੱਲੀ, ਅਣ-ਜੰਮੀ ਮਹਾਂ-ਸੱਚਾਈ ਵਿਸ਼ਵ-ਨੰਗੀ,
ਸਿਰ-ਹੀਣ ਅਤੇ ਮਾਪ-ਹੀਣ, ਸਦੀਵੀ ਸ਼ਾਂਤੀ ਸੀ।
ਇਕ ਮਹਾਂ-ਚੁੱਪ ਜੋ ਮਹਾਂ-ਹੋਂਦ ਦਾ ਕੇਵਲ ਸ਼ਬਦ ਸੀ,
ਅਣ-ਪਛਾਤਾ ਮੁਢ, ਆਵਾਜ਼-ਹੀਣ ਅਤੇ
ਪਲ ਭਰ ਲਈ ਦੇਖੀਆਂ ਜਾਂ ਸੁਣੀਆਂ ਸਾਰੀਆਂ ਸ਼ੈਆਂ ਦਾ
ਨਾਸ ਕਰਦੀ ਹੋਈ,
ਇਕ ਅਪਹੁੰਚ ਪਹਾੜੀ ਤੇ ਰਾਜ ਕਰ ਰਹੀ ਸੀ,
ਇਕਲੌਤੀ ਮਹਾਂ-ਚੁੱਪ ਅਤੇ ਸ਼ੂਨਯਾਪਨ, ਮਹਾਂ-ਸ਼ਾਂਤੀ ਨੂੰ ਨਾ ਬਦਲਣ ਵਾਲਾ
ਕੁਦਰਤ ਦੀਆਂ ਰਮਜ਼ਾਂ ਦੀ ਗੁੰਗ ਚੋਟੀ ਤੇ ਛਾਇਆ ਹੋਇਆ ਸੀ।

1902 ਵਿਚ ਬਰਿਨ ਦੇ ਪਲੇਨਿਸਟ ਨਾਲ ਕੀਤੇ ਗਏ ਤਜਰਬਿਆਂ ਦੇ ਦੌਰਾਨ ਸ੍ਰੀ ਅਰਵਿੰਦ ਨੇ ਕੁਝ ਰਹੱਸਮਈ ਵਾਰਦਾਤਾਂ ਦੇਖੀਆਂ। ਲਗਭਗ ਇਸੇ ਸਮੇਂ ਬਰਿਨ ਨੇ ਅਧਿਆਤਮਵਾਦ ਤੇ ਇਕ ਪੁਸਤਕ ਪੜ੍ਹੀ ਅਤੇ ਪਲੈਨਿਸਟ ਲੇਖਣੀ ਅਤੇ ਮੇਜ਼-ਛੇਦਣ ਬਾਰੇ ਤਜ਼ਰਬੇ ਸ਼ੁਰੂ ਕਰ ਦਿੱਤੇ। ਇਹ ਤਜ਼ਰਬੇ ਬਹੁਤ ਹੀ ਰੌਚਿਕ ਸਾਬਿਤ ਹੋਏ ਜਿਵੇਂ ਕਿ ਹੇਠ ਦਿੱਤੀਆਂ ਵਾਰਦਾਤਾਂ ਤੋਂ ਦੇਖੇ ਜਾ ਸਕਦੇ ਹਨ:

1. ਇਕ ਵੇਰ ਬਰਿਨ ਨੇ ਆਪਣੇ ਪਿਤਾ ਡਾਕਟਰ ਕੇ.ਡੀ.ਘੋਸ਼ ਨੂੰ ਬੁਲਾਇਆ। ਜਵਾਬ ਆਇਆ ਕਿ ਉਹ ਉਥੇ ਹੀ ਹੈ ਅਤੇ ਉਸ ਨੂੰ ਆਪਣੀ ਪਹਿਚਾਣ ਦੀ ਨਿਸ਼ਾਨੀ ਜਾਂ ਸਬੂਤ ਦੇਣ ਲਈ ਕਿਹਾ ਗਿਆ। ਉਸ ਨੇ ਬਰਿਨ ਨੂੰ ਸੋਨੇ ਦੀ ਘੜੀ ਦੀ ਯਾਦ ਦਿਲਵਾਈ ਜੋ ਉਸ ਨੇ ਦਿੱਤੇ ਸੀ। ਇਸ ਸੱਚਾਈ ਨੂੰ ਬਰਿਨ ਬਿਲਕੁਲ ਭੁੱਲ ਚੁੱਕਾ ਸੀ, ਪਰ ਹੁਣ ਇਹ ਗੱਲ ਯਾਦ ਆ ਗਈ। ਤਦ ਬਰਿਨ ਨੇ ਪ੍ਰੇਤ ਨੂੰ ਆਪਣੀ ਪਹਿਚਾਣ ਦਾ ਹੋਰ ਸਬੂਤ ਦੇਣ ਲਈ ਕਿਹਾ ਅਤੇ ਪ੍ਰੇਤ ਨੇ ਮਿਸਟਰ ਦੇਵਸਰ ਦੇ ਘਰ ਦੀ ਕੰਧ ਤੇ ਇਕ ਵਿਸ਼ੇਸ਼ ਤਸਵੀਰ ਦੀ ਹੋਂਦ ਦਾ ਜ਼ਿਕਰ ਕੀਤਾ। ਮਿਸਟਰ ਦੇਵਸਰ ਜੋ ਇੰਜੀਨੀਅਰ ਸੀ। ਪੁੱਛਗਿੱਛ ਸ਼ੁਰੂ ਹੋਈ, ਪਰ ਐਸੀ ਕਿਸੇ ਤਸਵੀਰ ਦਾ ਕੋਈ ਪਤਾ ਨਾ ਚਲਿਆ। ਉਸ ਪ੍ਰੇਤ ਨੂੰ ਜੋ ਆਪਣੇ ਆਪ ਨੂੰ ਡਾਕਟਰ ਕੇ. ਡੀ. ਘੋਸ਼ ਦਾ ਪ੍ਰੇਤ ਕਹਿੰਦਾ ਸੀ ਇਸ ਬਾਰੇ ਦੱਸ ਦਿੱਤਾ ਗਿਆ ਅਤੇ ਉਸ ਨੇ ਵਧੇਰੇ ਤਫ਼ਤੀਸ਼ ਲਈ ਕਿਹਾ। ਉਹਨ੍ਹਾਂ ਨੇ ਵਧੇਰੇ ਖੋਜ ਕੀਤੀ ਅਤੇ ਪਤਾ ਚਲਿਆ ਕਿ ਤਸਵੀਰ ਉਥੇ ਸੀ, ਪਰ ਕਲੀ ਕਰਨ ਸਮੇਂ ਥੱਲੇ ਛੁੱਪ ਗਈ ਸੀ।
2. ਇਕ ਹੋਰ ਸਤਸੰਗ ਤੇ ਮਹਾਨ ਕੌਮੀਵਾਦੀ ਭਾਰਤੀ ਨੇਤਾ ਤਿਲਕ ਹਾਜ਼ਿਰ ਸੀ। ਡਾਕਟਰ ਕੇ.ਡੀ. ਘੋਸ਼ ਦੇ ਪ੍ਰੇਤ ਨੂੰ ਬੁਲਾਇਆ ਗਿਆ ਅਤੇ ਪੁੱਛਿਆ ਗਿਆ ਕਿ ਉਹ ਕਿਸ ਕਿਸਮ ਦਾ ਆਦਮੀ ਸੀ? ਉਸ ਨੇ ਜਵਾਬ ਦਿੱਤਾ: "ਜਦ ਸਾਰਾ ਤੁਹਾਡਾ ਕੰਮ ਨਸ਼ਟ ਹੋ ਜਾਵੇਗਾ ਅਤੇ ਬਹੁਤ ਸਾਰਿਆਂ ਆਦਮੀਆਂ ਦੇ ਸਿਰ ਨੀਵੇਂ ਹੋ ਜਾਣਗੇ, ਤਾਂ ਵੀ ਇਹ ਆਦਮੀ ਆਪ ਸਿਰ ਸਿੱਧਾ ਰਖੇਗਾ।" ਇਹ ਸੱਚ ਸਾਬਤ ਹੋਇਆ।
3. ਇਕ ਵੇਰ ਰਾਮਾ ਕ੍ਰਿਸ਼ਨਾ ਪਰਮਹੰਸ ਨੂੰ ਬੁਲਾਇਆ ਗਿਆ ਅਤੇ ਸਵਾਲ ਪੁੱਛੇ ਗਏ, ਪਰ ਉਹ ਕਾਫ਼ੀ ਦੇਰ ਤਕ ਖ਼ਾਮੋਸ਼ ਰਿਹਾ। ਜਾਣ ਸਮੇਂ ਉਹ ਕਹਿ ਗਿਆ: "ਮੰਦਰ ਬਣਾਓ, ਮੰਦਰ ਬਣਾਓ।"

ਬੜੌਦਾ ਵਿਚ ਇਕ ਹੋਰ ਰੌਚਿਕ ਅਨੁਭਵ ਉਸ ਦੁਰਘਟਨਾ ਦਾ ਹੈ ਜਿਸ ਨੂੰ ਬੜੀ ਮੁਸ਼ਕਲ ਨਾਲ ਬਚਾਇਆ ਗਿਆ। ਸ੍ਰੀ ਅਰਵਿੰਦ ਆਪਣੀ ਗੱਡੀ ਵਿਚ ਕੈਂਪ ਰੋਡ ਤੋਂ ਸ਼ਹਿਰ ਨੂੰ ਜਾ ਰਹੇ ਸਨ। ਪਬਲਿਕ ਗਾਰਡਨਜ਼ ਦੇ ਕੋਲ ਉਨ੍ਹਾਂ ਦੇਖਿਆ ਕਿ ਦੁਰਘਟਨਾ ਦੀ ਸੰਭਾਵਨਾ ਹੈ। ਉਨ੍ਹਾਂ ਦੇਖਿਆ ਕਿ ਮਹਾਂ ਰੌਸ਼ਨੀ ਦੀ ਹੋਂਦ ਉਨ੍ਹਾਂ ਅੰਦਰ ਆ ਗਈ ਸੀ, ਇਸ ਦੁਰਘਟਨਾ ਤੋਂ ਬਚਾਉਣ ਲਈ ਤੇ ਹਾਲਾਤ ਅਤੇ ਹੋਰ ਸਭ ਕੁਝ ਤੇ ਕਾਬੂ ਪਾਉਣ ਲਈ।

ਸ੍ਰੀ ਅਰਵਿੰਦ ਨੇ ਬਿਮਾਰੀ ਦੇ ਵਾਰ ਸਮੇਂ ਪ੍ਰਾਰਥਨਾ ਦੇ ਫਲਾਂ ਦਾ ਜ਼ਿਕਰ ਕੀਤਾ ਹੈ: "ਮੇਰੇ ਚਾਚੇ ਦੀ ਲੜਕੀ ਟਾਈਫ਼ਾਈਡ ਨਾਲ ਮਰਨ ਵਾਲੀ ਹੋਈ ਸੀ। ਡਾਕਟਰਾਂ ਨੇ ਉਮੀਦ ਲਾਹ ਦਿੱਤੀ ਅਤੇ ਕਿਹਾ ਕਿ ਪ੍ਰਾਰਥਨਾ ਤੋਂ ਇਲਾਵਾ ਹੋਰ ਕੋਈ ਚਾਰਾ ਨਹੀਂ

ਹੈ। ਤਦ ਉਨ੍ਹਾਂ ਦੇਖਿਆ ਕਿ ਉਸ ਨੂੰ ਹੋਸ਼ ਆ ਗਈ ਸੀ।

ਇਕ ਹੋਰ ਮਿਸਾਲ ਮਾਧੋ ਰਾਏ ਦੇ ਪੁੱਤ ਦੀ ਹੈ ਜੋ ਨਵਸਾਰੀ ਵਿਚ ਮਰ ਰਿਹਾ ਸੀ। ਡਾਕਟਰਾਂ ਉਮੀਦ ਲਾਹ ਦਿੱਤੀ। ਮਾਧਵ ਰਾਏ ਨੇ ਆਪਣੇ ਪਰਿਵਾਰ ਨੂੰ ਤਾਰ ਦਿੱਤੀ ਕਿ ਦਵਾਈ ਬੰਦ ਕਰ ਦੇਣ ਅਤੇ ਪ੍ਰਭੂ ਅੱਗੇ ਪ੍ਰਾਰਥਨਾ ਕਰਨ। ਜਦ ਉਨ੍ਹਾਂ ਪ੍ਰਾਰਥਨਾ ਕੀਤੀ ਤਾਂ ਲੜਕਾ ਠੀਕ ਹੋ ਗਿਆ। ਮੈਨੂੰ ਇਸ ਕੇਸ ਦਾ ਪਤਾ ਹੈ, ਮਾਧੋ ਰਾਏ ਨੇ ਮੈਨੂੰ ਤਾਰ ਦਿਖਾਈ ਸੀ।

ਸ੍ਰੀ ਅਰਵਿੰਦ ਨੂੰ ਬਿਮਾਰੀਆਂ ਦੇ ਇਲਾਜ ਵਿਚ ਯੋਗ ਦੀ ਸ਼ਕਤੀ ਦਾ ਸਿੱਧਾ ਸਬੂਤ ਮਿਲਿਆ ਜਦ ਇਕ ਨਾਗਾ ਸਾਧੂ ਬਰਿਨ ਦਾ ਪਹਾੜੀ ਬੁਖ਼ਾਰ ਮੰਤਰ ਨਾਲ ਠੀਕ ਕਰਨ ਵਿਚ ਸਫ਼ਲ ਹੋਇਆ ਸੀ। ਇਹ ਪਹਾੜੀ ਬੁਖ਼ਾਰ ਬਰਿਨ ਨੂੰ ਅਮਰਕੰਟਕ ਗੋਂਜ ਵਿਚ ਫਿਰਦਿਆਂ ਹੋ ਗਿਆ ਸੀ। ਸਾਧੂ ਨੇ ਪਾਣੀ ਦਾ ਭਰਿਆ ਗਲਾਸ ਲਿਆ ਅਤੇ ਮੰਤਰ ਪੜ੍ਹਦਿਆਂ ਪਾਣੀ ਨੂੰ ਚਾਕੂ ਨਾਲ ਚੀਰ ਦਿੱਤਾ। ਉਸ ਨੇ ਤਦ ਬਰਿਨ ਨੂੰ ਇਹ ਪਾਣੀ ਪੀਣ ਲਈ ਕਿਹਾ ਅਤੇ ਦੱਸਿਆ ਕਿ ਅਗਲੇ ਦਿਨ ਬੁਖ਼ਾਰ ਨਹੀਂ ਰਹੇਗਾ ਅਤੇ ਉਸ ਦਾ ਬੁਖ਼ਾਰ ਲਹਿ ਗਿਆ।

ਸ੍ਰੀ ਅਰਵਿੰਦ ਦੀਆਂ ਆਪਣੀ ਪਤਨੀ ਮ੍ਰਿਣਾਲਿਨੀ ਨੂੰ ਲਿਖੀਆਂ ਚਿੱਠੀਆਂ ਵੀ ਉਨ੍ਹਾਂ ਦੇ ਅਧਿਆਤਮਕ ਜੀਵਨ ਤੇ ਰੌਸ਼ਨੀ ਪਾਂਦੀਆਂ ਸਨ। ਅਗਸਤ 30, 1905 ਨੂੰ ਉਹਨਾਂ ਨੇ ਉਸ ਨੂੰ ਲਿਖਿਆ:

ਦੁਖ ਸਾਰੀਆਂ ਦੁਨਿਆਵੀ ਇੱਛਾਵਾਂ ਦਾ ਜ਼ਰੂਰੀ ਫਲ ਹੈ.........। ਮੇਰੀਆਂ ਤਿੰਨ ਬੇਵਕੂਫ਼ੀਆਂ ਹਨ। ਪਹਿਲੀ ਇਹ ਕੀ ਮੇਰਾ ਇਹ ਪੱਕਾ ਨਿਸ਼ਚਾ ਹੈ ਕਿ ਜੋ ਵੀ ਨੇਕੀ, ਗੁਣ, ਉਚੇਰੀ ਵਿੱਦਿਆ ਅਤੇ ਗਿਆਨ, ਅਤੇ ਧਨ ਦੌਲਤ ਪ੍ਰਭੂ ਨੇ ਮੈਨੂੰ ਦਿੱਤੇ ਹਨ, ਪ੍ਰਭੂ ਦੇ ਹੀ ਹਨ, ਮੇਰਾ ਹੱਕ ਕੇਵਲ ਉਤਨਾ ਹੀ ਖ਼ਰਚ ਕਰਨ ਦਾ ਹੈ ਜਿਤਨਾ ਕਿ ਟੱਬਰ ਦੇ ਪਾਲਣ ਤੇ ਹੋਰ ਕਿਸੇ ਅਤਿਅੰਤ ਜ਼ਰੂਰਤ ਤੇ ਖ਼ਰਚਣਾ ਲਾਜ਼ਮੀ ਹੈ।

ਦੂਸਰੀ ਮੂਰਖਤਾ ਨੇ ਹੁਣੇ ਹੁਣੇ ਮੈਨੂੰ ਆਪਣੇ ਕਾਬੂ ਵਿਚ ਲਿਆ ਹੈ: ਇਹ ਇਸ ਤਰ੍ਹਾਂ ਹੈ। ਮੈਨੂੰ ਪ੍ਰਭੂ ਦੀ ਸਿੱਧੀ ਪ੍ਰਾਪਤ ਕਰਨੀ ਚਾਹੀਦੀ ਹੈ। ਅੱਜ ਦਾ ਧਰਮ, ਪ੍ਰਭੂ ਦਾ ਨਾਮ ਹਰ ਕਿਸੇ ਸਾਹਮਣੇ ਅਤੇ ਲੋਕਾਂ ਨੂੰ ਇਹ ਦੱਸਣ ਲਈ ਕਿ ਉਹ ਮਨੁੱਖ ਕਿੰਨਾ ਧਰਮੀ ਹੈ, ਅਤੇ ਹਰ ਸਮੇਂ ਪ੍ਰਭੂ ਦਾ ਨਾਮ ਲੈਣ ਵਿਚ ਹੈ, ਮੈਨੂੰ ਅਜੇਹਾ ਧਰਮ ਨਹੀਂ ਚਾਹੀਦਾ। ਜੇ ਪ੍ਰਭੂ ਹੈ ਤਾਂ ਉਸ ਦੀ ਹੋਂਦ ਅਤੇ ਉਸ ਦੀ ਵਿਦਮਾਨਤਾ ਨੂੰ ਜਾਣਨ ਦਾ ਮਾਰਗ ਵੀ ਅਵੱਸ਼ ਹੋਣਾ ਚਾਹੀਦਾ ਹੈ। ਇਹ ਪੈਂਡਾ ਕਿੰਨਾ ਵੀ ਕਠੋਰ ਕਿਉਂ ਨਾ ਹੋਵੇ, ਮੈ ਇਸ ਨੂੰ ਅਪਨਾਉਣ ਦਾ ਦ੍ਰਿੜ੍ਹ ਸੰਕਲਪ ਕਰ ਚੁੱਕਾ ਹਾਂ। ਹਿੰਦੂ ਧਰਮ ਇਸ ਗੱਲ ਤੇ ਜ਼ੋਰ ਦਿੰਦਾ ਹੈ ਕਿ ਮਾਰਗ ਮਨੁੱਖ ਨੇ ਆਪਣੇ ਆਪ ਅੰਦਰੋਂ, ਆਪਣੇ ਮਨ ਅੰਦਰੋ ਪਾਉਣਾ ਹੈ। ਜੋ ਗੁਰੂ ਮਾਰਗ ਨੂੰ ਅਪਨਾਉਣ ਦੇ ਯੋਗ ਬਣਾਉਂਦਾ ਹੈ, ਉਹ ਵੀ ਮੈਨੂੰ ਦੱਸਿਆ ਗਿਆ ਹੈ।

ਤੀਸਰੀ ਮੂਰਖਤਾ ਇਹ ਹੈ: ਜਦ ਲੋਕ ਦੇਸ਼ ਨੂੰ ਇਕ ਅਹਿੱਲ ਵਸਤ ਸਮਝਦੇ ਹਨ ਅਤੇ ਇਸ ਨੂੰ ਇਸ ਦੇ ਮੈਦਾਨੀ ਇਲਾਕਿਆਂ, ਖੇਤਾਂ, ਜੰਗਲਾਂ, ਪਹਾੜਾਂ ਅਤੇ ਦਰਿਆਵਾਂ ਦੇ ਰੂਪ ਵਿਚ ਦੇਖਦੇ ਹਨ, ਮੈ ਇਸ ਨੂੰ ਮਾਂ ਸਮਝਦਾ ਹਾਂ ਅਤੇ ਮਾਂ ਵਾਂਗ ਇਸ ਦੀ

ਅਰਾਧਨਾ ਅਤੇ ਪੂਜਾ ਕਰਦਾ ਹਾਂ। ਇਕ ਪੁੱਤ ਕੀ ਕਰੇਗਾ ਜਦ ਇਕ ਦੈਂਤ ਉਸ ਦੀ ਮਾਂ ਦੀ ਛਾਤੀ ਤੇ ਬੈਠਾ ਉਸ ਦਾ ਖ਼ੂਨ ਪੀ ਰਿਹਾ ਹੋਵੇ, ਕੀ ਉਹ ਆਪਣੇ ਖਾਣ ਪੀਣ ਨਾਲ ਸੰਤੁਸ਼ਟ ਹੋ ਕੇ ਬੈਠਾ ਰਹੇਗਾ, ਅਤੇ ਆਪਣੀ ਪਤਨੀ ਅਤੇ ਬੱਚਿਆਂ ਦੀ ਸੰਗਤ ਵਿਚ ਖੁਸ਼ੀਆਂ ਮਨਾਉਂਦਾ ਰਹੇਗਾ ਜਾਂ ਉਹ ਸਗੋਂ ਮਾਂ ਦੇ ਬਚਾਅ ਲਈ ਨੱਠੇਗਾ? ਮੈਨੂੰ ਪਤਾ ਹੈ ਕਿ ਮੇਰੇ ਅੰਦਰ ਡਿੱਗੀ ਢੱਠੀ ਕੌਮ ਨੂੰ ਉੱਪਰ ਉਠਾਉਣ ਦੀ ਸ਼ਕਤੀ ਹੈ, ਇਹ ਸਰੀਰਕ ਤਾਕਤ ਨਹੀਂ, ਮੈਂ ਤਲਵਾਰ ਜਾਂ ਬੰਦੂਕ ਨਾਲ ਨਹੀਂ ਲੜਨਾ, ਸਗੋ ਗਿਆਨ ਦੀ ਸ਼ਕਤੀ ਨਾਲ ਲੜਨਾ ਹੈ। ਯੋਧੇ ਦੀ ਤਾਕਤ ਹੀ ਕੇਵਲ ਤਾਕਤ ਦੀ ਕਿਸਮ ਨਹੀਂ ਹੈ, ਬ੍ਰਹਮ ਦੀ ਤਾਕਤ ਵੀ ਹੈ ਜਿਸ ਦਾ ਆਧਾਰ ਗਿਆਨ ਹੈ। ਮੇਰੇ ਅੰਦਰ ਇਹ ਕੋਈ ਨਵਾਂ ਜ਼ਜ਼ਬਾ ਨਹੀਂ, ਇਹ ਹੁਣੇ ਉਤਪੰਨ ਨਹੀਂ ਹੋਇਆ, ਸਗੋਂ ਮੈਂ ਇਸ ਦੇ ਨਾਲ ਹੀ ਪੈਦਾ ਹੋਇਆ ਸਾਂ ਅਤੇ ਇਹ ਮੇਰੀ ਨਸ ਨਸ ਵਿਚ ਹੈ। ਪ੍ਰਭੂ ਨੇ ਮੈਨੂੰ ਇਹ ਮਿਸ਼ਨ ਪੂਰਾ ਕਰਨ ਲਈ ਇਸ ਧਰਤੀ ਤੇ ਭੇਜਿਆ ਸੀ।

17 ਫ਼ਰਵਰੀ 1907 ਦੀ ਪਤਨੀ ਨੂੰ ਲਿਖੀ ਉਨ੍ਹਾਂ ਦੀ ਚਿੱਠੀ ਵਿਚ ਰੋਜ਼ਾਨਾ ਜੀਵਨ ਵਿਚ ਦੈਵੀ ਇੱਛਾ ਪ੍ਰਤੀ ਬਿਓਰੇ ਵਾਰ ਤਿਆਗ ਦਾ ਜ਼ਿਕਰ ਹੈ:

'ਮੇਰਾ ਤੁਹਾਨੂੰ 4 ਜਨਵਰੀ ਨੂੰ ਮਿਲਣਾ ਤੈਅ ਹੋਇਆ ਸੀ, ਪਰ ਮੈ ਨਹੀਂ ਆ ਸਕਿਆ, ਇਹ ਮੇਰੀ ਮਰਜ਼ੀ ਨਾਲ ਨਹੀਂ ਹੋਇਆ। ਮੈਂ ਉੱਧਰ ਹੀ ਜਾਣਾ ਸੀ ਜਿੱਧਰ ਪ੍ਰਭੂ ਨੇ ਮੈਨੂੰ ਲਿਜਾਣਾ ਸੀ। ਇਸ ਵਾਰ ਮੈਂ ਆਪਣੇ ਕੰਮ ਲਈ ਨਹੀਂ ਗਿਆ। ਮੈਂ ਉਨ੍ਹਾਂ ਦੇ ਕੰਮ ਲਈ ਗਿਆ ਸਾਂ। ਹੁਣ ਮੇਰੇ ਮਨ ਦੀ ਹਾਲਤ ਬਿਲਕੁਲ ਬਦਲ ਗਈ ਹੈ। ਇਸ ਤੋਂ ਜ਼ਿਆਦਾ ਮੈਂ ਇਸ ਚਿੱਠੀ ਵਿਚ ਨਹੀਂ ਦੱਸਾਂਗਾ। ਇਥੇ ਆ ਜਾਓ, ਤਦ ਮੈਂ ਤੁਹਾਨੂੰ ਜੋ ਕੁਝ ਦਸਣਾ ਹੈ ਦੱਸ ਦੇਵਾਂਗਾ। ਕੇਵਲ ਇਕੋ ਚੀਜ਼ ਜੋ ਹੁਣ ਦੱਸੀ ਜਾ ਸਕਦੀ ਹੈ ਇਹ ਹੈ ਕਿ ਮੈਂ ਅੱਗੇ ਤੋਂ ਆਪਣਾ ਮਾਲਕ ਨਹੀਂ ਰਿਹਾ। ਜਿਥੇ ਵੀ ਮੈਨੂੰ ਪ੍ਰਭੂ ਲਿਜਾਏਗਾ, ਮੈ ਕਠਪੁਤਲੀ ਵਾਂਗ ਉਥੇ ਹੀ ਜਾਵਾਂਗਾ, ਜੋ ਕੁਝ ਵੀ ਉਹ ਮੈਥੋਂ ਕਰਵਾਣਾ ਚਾਹੇ, ਕਠਪੁਤਲੀ ਵਾਂਗ ਮੈਂ ਉਸ ਦੀ ਆਗਿਆ ਦਾ ਪਾਲ਼ਣ ਕਰਾਂਗਾ।

ਮ੍ਰਿਣਾਲਿਨੀ ਦੇਵੀ ਉਨ੍ਹਾਂ ਦੇ ਤਿਆਗ ਦੇ ਪੂਰੇ ਜੋਬਨ ਵਿਚ ਆਉਣ ਤਕ ਜਿਉਂਦੀ ਨਾ ਰਹੀ। 11 ਸਾਲ ਬਾਅਦ, ਦਸੰਬਰ 1918 ਵਿਚ ਪਾਂਡੀਚੇਰੀ ਨੂੰ ਜਾਣ ਸਮੇਂ ਰਸਤੇ ਵਿਚ ਇਨਫ਼ਲੂਐਂਜ਼ਾ ਦੀ ਬਿਮਾਰੀ ਨਾਲ ਮਰ ਗਈ।

ਦਸੰਬਰ, 1907 ਵਿਚ ਸ੍ਰੀ ਅਰਵਿੰਦ ਨੇ ਬਰਿਨ ਨੂੰ ਕਿਹਾ ਕਿ ਉਹ ਉਨ੍ਹਾਂ ਦੀ ਕਿਸੇ ਉਸ ਵਿਅਕਤੀ ਨਾਲ ਮੀਟਿੰਗ ਕਰਵਾਏ ਜੋ ਉਨ੍ਹਾਂ ਦੀ ਯੋਗ ਵਿਚ ਮਦਦ ਕਰ ਸਕੇ। ਬਰਿਨ ਨੇ ਮਹਾਂਰਾਸ਼ਟਰ ਦੇ ਜੋਗੀ ਵਿਸ਼ਨੂੰ ਭਾਸਕਰ ਲੇਲੇ ਬਾਰੇ ਸੁਣਿਆ ਸੀ ਤੇ ਉਸ ਨੂੰ ਬੜੌਦਾ ਬੁਲਾ ਲਿਆ। ਸ੍ਰੀ ਅਰਵਿੰਦ ਬੜੋਦਾ ਵਿਚ ਸਰਦਾਰ ਮਜੂਮਦਾਰ ਦੇ ਮਕਾਨ ਦੀ ਉੱਪਰਲੀ ਮੰਜ਼ਿਲ ਵਾਲੇ ਛੋਟੇ ਜਿਹੇ ਕਮਰੇ ਵਿਚ ਲੇਲੇ ਨਾਲ ਤਿੰਨ ਦਿਨ ਰਹੇ।

ਲੇਲੇ ਨੇ ਉਨ੍ਹਾਂ ਨੂੰ ਕਿਹਾ, "ਬੈਠ ਜਾਓ ਤੇ ਦੇਖੋ, ਅਤੇ ਤੁਹਾਨੂੰ ਪਤਾ ਚਲੇਗਾ ਕਿ ਤੁਹਾਡੇ ਵਿਚਾਰ ਬਾਹਰੋਂ ਤੁਹਾਡੇ ਅੰਦਰ ਆਉਂਦੇ ਹਨ। ਉਨ੍ਹਾਂ ਦੇ ਅੰਦਰ ਆਉਣ ਤੋਂ ਪਹਿਲਾਂ ਉਹਨਾਂ ਨੂੰ ਵਾਪਿਸ ਪਟਕ ਦੇਵੋ।" ਸ੍ਰੀ ਅਰਵਿੰਦ ਬੈਠ ਗਏ ਅਤੇ ਹੈਰਾਨੀ ਨਾਲ

ਉਨ੍ਹਾਂ ਦੇਖਿਆ ਕਿ ਇਹ ਸਭ ਕੁਝ ਠੀਕ ਸੀ। ਉਨ੍ਹਾਂ ਦੇਖਿਆ ਅਤੇ ਠੋਸ ਰੂਪ ਵਿਚ ਵਿਚਾਰ ਨੂੰ ਸਿਰ ਉੱਪਰੋਂ ਦੀ ਜਾਂ ਸਿਰ ਥਾਣੀਂ ਅੰਦਰ ਆਉਂਦਿਆਂ ਮਹਿਸੂਸ ਕੀਤਾ ਅਤੇ ਉਹ ਇਸ ਨੂੰ ਅੰਦਰ ਆਉਣ ਤੋਂ ਪਹਿਲਾਂ ਹੀ ਠੋਸ ਰੂਪ ਵਿਚ ਵਾਪਸ ਪਟਕ ਦੇਣ ਦੇ ਯੋਗ ਸਾਬਿਤ ਹੋਏ। ਇਨ੍ਹਾਂ ਤਿੰਨਾਂ ਦਿਨਾਂ ਵਿਚ, ਅਸਲ ਵਿਚ ਇਕ ਦਿਨ ਹੀ, ਉਨ੍ਹਾਂ ਦਾ ਮਨ ਇਕ ਅਨੰਤਮਈ ਖ਼ਾਮੋਸ਼ੀ ਨਾਲ ਭਰਪੂਰ ਹੋ ਗਿਆ। ਇਹ ਖ਼ਾਮੋਸ਼, ਸਥਾਨ ਰਹਿਤ ਅਤੇ ਸੀਮਾ ਰਹਿਤ ਬ੍ਰਹਮ ਦੀ ਅਨੁਭੂਤੀ ਸੀ। ਇਹ ਸ੍ਰੀ ਅਰਵਿੰਦ ਦੀ ਚਾਰ ਮਹਾਨ ਪ੍ਰਾਪਤੀਆਂ ਵਿਚੋਂ ਪਹਿਲੀ ਸੀ, ਜਿਨ੍ਹਾਂ ਤੇ ਕਿ ਉਨ੍ਹਾਂ ਦਾ ਯੋਗ ਆਧਾਰਿਤ ਹੈ, ਪਹਿਲੀ ਅਨੁਭੂਤੀ ਸ਼ੁਰੂ ਵਿਚ ਸੰਸਾਰ ਦੀ ਪੂਰੀ ਅਵਾਸਤਵਿਕਤਾ ਦੇ ਅਨੁਭਵ ਅਤੇ ਇਕ ਚਕਾਚੌਂਧ ਕਰ ਦੇਣ ਵਾਲੇ ਅਹਿਸਾਸ ਨਾਲ ਹੋਈ। ਅਲੀਪੁਰ ਜੇਲ੍ਹ ਵਿਚ ਉਨ੍ਹਾਂ ਦੀ ਦੂਸਰੀ ਅਨੁਭੂਤੀ ਤੋਂ ਬਾਅਦ ਇਹ ਅਹਿਸਾਸ ਖ਼ਤਮ ਹੋ ਗਿਆ। ਦੂਸਰੀ ਅਨੁਭੂਤੀ ਤੋਂ ਆਂਤਰਿਕ ਚੇਤਨਾ ਅਤੇ ਪ੍ਰਭੂ ਦੇ ਸਾਰਿਆਂ ਪ੍ਰਾਣੀਆਂ ਵਿਚ ਹੋਣ ਅਤੇ ਹੋਰ ਸਭ ਕੁਝ ਵਿਚ ਹੋਣ ਦੀ ਅਨੁਭੂਤੀ ਸੀ।

ਇਹ ਯਾਦ ਰਖਿਆ ਜਾਵੇ ਕਿ ਸੰਨ 1908 ਤੋਂ ਬਾਅਦ ਜਦ ਉਨ੍ਹਾਂ ਲੇਲੇ ਨਾਲ ਤੱਪਸਿਆ ਕੀਤੀ ਸੀ ਅਤੇ ਮਨ ਦੀ ਖ਼ਾਮੋਸ਼ੀ ਦੀ ਹਾਲਤ ਨੂੰ ਪਛਾਣ ਲਿਆ ਸੀ ਤਦ ਉਨ੍ਹਾਂ ਦੇ ਸਾਰੇ ਕੰਮ ਤੇ ਸਰਗਰਮੀਆਂ ਜਿਹਾ ਕਿ ਲਿਖਣਾ ਅਤੇ ਭਾਸ਼ਣ ਦੇਣਾ, ਮਨ ਤੇ ਉੱਪਰ ਤੋਂ ਕਿਸੇ ਸ੍ਰੋਤ ਤੋਂ ਪੈਦਾ ਹੁੰਦੇ ਸਨ। ਜਨਵਰੀ, 1908 ਵਿਚ ਉਹ ਖ਼ਾਮੋਸ਼ ਬ੍ਰਹਮ ਚੇਤਨਾ ਵਿਚ ਲਿਵਲੀਨ, ਬੰਬਈ ਗਏ। ਇਸ ਹਾਲਤ ਵਿਚ ਉਨ੍ਹਾਂ ਦੇ ਮਨ ਵਿਚ ਕੋਈ ਖ਼ਿਆਲ ਪ੍ਰਵੇਸ਼ ਨਾ ਕੀਤਾ। ਉਨ੍ਹਾਂ ਨੈਸ਼ਨਲ ਯੂਨੀਅਨ ਵਿਚ ਭਾਸ਼ਣ ਦੇਣਾ ਸੀ। ਉਨ੍ਹਾਂ ਲੇਲੇ ਤੋਂ ਪੁੱਛਿਆ : 'ਮੈਨੂੰ ਕੀ ਕਰਨਾ ਚਾਹੀਦਾ ਹੈ?' ਲੇਲੇ ਨੇ ਉਨ੍ਹਾਂ ਨੂੰ ਮੀਟਿੰਗ ਵਿਚ ਜਾਣ ਲਈ ਕਿਹਾ ਅਤੇ ਦੱਸਿਆ ਕਿ ਨਰਾਯਣ ਦੇ ਰੂਪ ਵਿਚ ਸ੍ਰੋਤਿਆਂ ਨੂੰ ਨਮਸਕਾਰ ਕਰੋਂ ਅਤੇ ਤਦ ਕੋਈ ਆਵਾਜ਼ ਬੋਲ ਪਵੇਗੀ। ਇਸੇ ਤਰ੍ਹਾਂ ਅਸਲ ਵਿਚ ਭਾਸ਼ਣ ਹੋਇਆ।

ਲੇਲੇ ਤੋਂ ਵਿਦਾ ਹੋਣ ਸਮੇਂ ਸ੍ਰੀ ਅਰਵਿੰਦ ਨੇ ਉਨ੍ਹਾਂ ਦੀਆਂ ਹਦਾਇਤਾਂ ਬਾਰੇ ਜਾਣਨਾ ਚਾਹਿਆ। ਜਦ ਲੇਲੇ ਉਨ੍ਹਾਂ ਨੂੰ ਸੁਵਿਸਥਾਰ ਹਦਾਇਤਾਂ ਦੱਸ ਰਿਹਾ ਸੀ, ਸ੍ਰੀ ਅਰਵਿੰਦ ਨੇ, ਜੋ ਉਸ ਸਮੇਂ ਉਨ੍ਹਾਂ ਦੇ ਦਿਲ ਵਿਚ ਮੰਤਰ ਆਇਆ ਸੀ, ਉਹ ਲੇਲੇ ਨੂੰ ਦੱਸਿਆ। ਲੇਲੇ ਨੇ ਉਨ੍ਹਾਂ ਨੂੰ ਉਸ ਪ੍ਰਭੂ ਤੇ ਨਿਰਭਰ ਰਹਿਣ ਲਈ ਕਿਹਾ ਜਿਸ ਨੇ ਇਹ ਮੰਤਰ ਦੱਸਿਆ ਸੀ ਅਤੇ ਹੋਰ ਹਦਾਇਤਾਂ ਦੇਣ ਦੀ ਕੋਈ ਲੋੜ ਨਾ ਪਈ। ਇਹ ਇਸੇ ਤਰ੍ਹਾਂ ਸੀ ਕਿ ਸ੍ਰੀ ਅਰਵਿੰਦ ਨੇ ਆਪਣੇ ਆਪ ਨੂੰ ਆਪਣੇ ਅੰਦਰ ਦੇ ਦੈਵੀ ਪੱਥ-ਪ੍ਰਦਰਸ਼ਕ ਅੱਗੇ ਪੂਰੀ ਤਰ੍ਹਾਂ ਰਖ ਦਿੱਤਾ। ਕਈ ਸਾਲਾਂ ਬਾਅਦ ਉਨ੍ਹਾਂ ਨੇ ਲਿਖਿਆ : 'ਅੰਦਰ ਦੇ ਦੈਵੀ ਪੱਥ-ਪ੍ਰਦਰਸ਼ਕ ਨੇ ਮੈਨੂੰ ਅਗਾਂਹ ਵਧਣ ਲਈ, ਤਜਰਬੇ ਜਮਾਂ ਕਰਨ ਲਈ, ਉੱਚਿਆਂ ਹੀ ਉੱਚਿਆਂ ਜਾਣ ਲਈ, ਕਿਤੇ ਵੀ ਅਖ਼ੀਰ ਸਮਝ ਕੇ ਨਾ ਰੁਕਣ ਲਈ ਤਦ ਤਕ ਪ੍ਰੇਰਿਆ, ਜਦ ਤਕ ਕਿ ਮੈਨੂੰ ਮਹਾਂ ਮਨ ਦੀ ਝਲਕ ਨਜ਼ਰ ਨਹੀਂ ਆਈ।' ਉਨ੍ਹਾਂ ਦੀ ਦੂਸਰੀ ਅਨੁਭੂਤੀ ਉਨ੍ਹਾਂ ਦੀ ਮਸ਼ਹੂਰ ਉਤਰਪਾੜਾ ਤਕਰੀਰ ਵਿਜ ਦੱਸੀ ਗਈ ਹੈ:

'ਉਸ ਨੇ ਮੇਰੇ ਜੇਲਰਾਂ ਦੇ ਦਿਲ ਬਦਲ ਦਿੱਤੇ ਅਤੇ ਉਨ੍ਹਾਂ ਨੇ ਜੇਲ੍ਹ ਦੇ ਅੰਗਰੇਜ਼ ਇੰਚਾਰਜ ਨੂੰ ਕਿਹਾ, "ਉਹ ਆਪਦੀ ਕੈਦ ਵਿਚ ਦੁਖ ਪਾ ਰਿਹਾ ਹੈ : ਇਸ ਨੂੰ ਘਟੋ



ਸ੍ਰੀ ਅਰਵਿੰਦ ਮਾਨਚੈਸੱਟਰ ਇੰਗਲੈਂਡ ਵਿਖੇ, 1883



1904, ਸ੍ਰੀ ਅਰਵਿੰਦ ਬੜੌਦਾ ਵਿਖੇ



ਸ੍ਰੀ ਅਰਵਿੰਦ ਅਲੀਪੁਰ ਜੇਲ੍ਹ ਵਿਚ, 1908



1897, ਸ੍ਰੀ ਮਾਂ ਫਰਾਂਸ ਵਿਖੇ



1918, ਸ੍ਰੀ ਮਾਂ ਜਪਾਨ ਵਿਚ



1969, ਸ੍ਰੀ ਮਾਂ ਪਾਂਡੀਚਰੀ ਵਿਚ



ਸ੍ਰੀ ਮਾਂ ਭਾਰਤ ਦੇ ਤਿੰਨ ਪ੍ਰਧਾਨ ਮੰਤਰੀਆਂ ਨਾਲ — ਸ੍ਰੀ ਜਵਾਹਰ ਲਾਲ ਨਹਿਰੂ, ਸ੍ਰੀਮਤੀ ਇੰਦਰਾ ਗਾਂਧੀ, ਸ੍ਰੀ ਲਾਲ ਬਹਾਦਰ ਸ਼ਾਸਤਰੀ ਅਤੇ ਸ੍ਰੀ ਕਾਮਰਾਜ (ਵਿਚਕਾਰ), ਤਾਮਿਲਨਾਡੂ ਦੇ ਉਸ ਸਮੇਂ ਦੇ ਮੁੱਖ ਮੰਤਰੀ — 1955 ਵਿਚ



ਆਸਰਮ ਵਿਚ ਸ੍ਰੀ ਅਰਵਿੰਦ ਦੀ ਸਮਾਧੀ ਦੇ ਆਲੇ-ਦੁਆਲੇ
ਭਗਤੀ ਵਿਚ ਲੀਨ ਸ਼ਿਸ਼



ਸ੍ਰੀ ਅਰਵਿੰਦ ਅੰਤਰ-ਰਾਸ਼ਟਰੀ ਵਿਦਿਆ ਕੇਂਦਰ ਦੇ ਕਿੰਡਰਗਾਰਟਨ ਵਿਖੇ
ਬੱਚਿਆਂ ਦਾ ਇਕ ਦ੍ਰਿਸ਼



ਖੇਡਾਂ ਦਾ ਇਕ ਦ੍ਰਿਸ਼



ਸ੍ਰੀ ਅਰਵਿੰਦ ਸੁਸਾਇਟੀ – ਸਾਲਾਨਾ ਸੰਮੇਲਨ



ਔਰੋਵੀਲੇ ਵਿਚ ਮੈਤ੍ਰੀ ਮੰਦਰ



ਸ੍ਰੀ ਅਰਵਿੰਦ ਦਾ ਪ੍ਰਤੀਕ



ਸ੍ਰੀ ਮਾਂ ਦਾ ਪ੍ਰਤੀਕ



ਸ੍ਰੀ ਅਰਵਿੰਦ ਸੁਸਾਇਟੀ ਦਾ ਪ੍ਰਤੀਕ



ਔਰੋਵਿਲੇ ਦਾ ਪ੍ਰਤੀਕ

ਘਟ ਅੱਧਾ ਘੰਟਾ ਸਵੇਰ ਨੂੰ ਤੇ ਅੱਧਾ ਘੰਟਾ ਸ਼ਾਮ ਨੂੰ ਆਪਣੀ ਕੋਠੜੀ ਤੋਂ ਬਾਹਰ ਫਿਰਨ ਦਿੱਤਾ ਜਾਵੇ।" ਇਹ ਇੰਤਜ਼ਾਮ ਹੋ ਗਿਆ, ਅਤੇ ਜਦ ਮੈਂ ਟਹਿਲ ਰਿਹਾ ਸਾਂ, ਉਸ ਪ੍ਰਭੂ ਦੀ ਸ਼ਕਤੀ ਮੇਰੇ ਅੰਦਰ ਫਿਰ ਪ੍ਰਵੇਸ਼ ਕਰ ਗਈ। ਮੈਂ ਉਸ ਜੇਲ੍ਹ ਵਲ ਵੇਖਿਆ ਜੋ ਮੈਨੂੰ ਆਦਮੀਆਂ ਤੋਂ ਅਲੱਗ ਰਖਦੀ ਸੀ ਅਤੇ ਇਸ ਦੀਆਂ ਉੱਚੀਆਂ ਦੀਵਾਰਾਂ ਕਾਰਣ ਮੈਂ ਕੈਦੀ ਨਹੀਂ ਸਾਂ; ਨਹੀਂ, ਇਹ ਵਾਸਦੇਵ ਸੀ ਜੋ ਮੇਰੇ ਵਾਲੇ ਦਰੱਖ਼ਤ ਦੀਆਂ ਸ਼ਾਖ਼ਾਂ ਹੇਠ ਟਹਿਲਿਆ, ਪਰ ਇਹ ਦਰੱਖ਼ਤ ਨਹੀਂ, ਮੈਨੂੰ ਪਤਾ ਲੱਗਾ ਇਹ ਵਾਸਦੇਵ ਸੀ, ਇਹ ਸ੍ਰੀ ਕ੍ਰਿਸ਼ਨ ਸੀ ਜਿਸ ਨੂੰ ਮੈਂ ਉਥੇ ਖੜਿਆਂ ਦੇਖਿਆ ਅਤੇ ਮੇਰੇ ਉੱਤੇ ਆਪਣੀ ਛਾਂ ਕਰਦਿਆਂ ਦੇਖਿਆ। ਮੈਂ ਆਪਣੀ ਕੋਠੜੀ ਦੇ ਨੰਗੇ ਪਾਸੇ ਵਲ ਦੇਖਿਆ, ਸੀਖਾਂ ਦਾ ਜੰਗਲਾ ਸੀ ਜੋ ਦਰਵਾਜ਼ੇ ਦਾ ਕੰਮ ਕਰਦਾ ਸੀ, ਅਤੇ ਮੁੜ ਮੈਂ ਵਾਸਦੇਵ ਨੂੰ ਦੇਖਿਆ। ਇਹ ਨਰਾਯਣ ਸੀ ਜੋ ਮੇਰੇ ਤੇ ਸੰਤਰੀ ਲੱਗਾ ਹੋਇਆ ਸੀ ਤੇ ਪਹਿਰਾ ਦੇ ਰਿਹਾ ਸੀ। ਮੈਂ ਜਦ ਖੁਰਦਰੇ ਕੰਬਲਾਂ ਤੇ ਜੋ ਕੋਚ ਲਈ ਮੈਨੂੰ ਦਿੱਤੇ ਗਏ ਸਨ, ਲੇਟ ਗਿਆ ਤਾਂ ਮਹਿਸੂਸ ਕੀਤਾ, ਸ੍ਰੀ ਕ੍ਰਿਸ਼ਨ ਦੀਆਂ ਬਾਹਾਂ, ਮੇਰੇ 'ਦੋਸਤ' ਅਤੇ ਮੇਰੇ 'ਪ੍ਰੇਮੀ' ਦੀਆਂ ਬਾਹਾਂ ਮੇਰੇ ਗਲ ਦੇ ਦੁਆਲੇ ਸਨ। ਇਹ ਉਸ ਡੂੰਘੇਰੀ ਦਿੱਵ ਸ਼ਕਤੀ ਦੀ ਪਹਿਲੀ ਵਰਤੋਂ ਸੀ ਜੋ ਉਸ ਪ੍ਰਭੂ ਨੇ ਮੈਨੂੰ ਦਿੱਤੀ ਸੀ। ਮੈਂ ਜੇਲ੍ਹ ਦੇ ਕੈਦੀਆਂ, ਚੋਰਾਂ, ਕਾਤਲਾਂ ਤੇ ਠੱਗਾਂ ਨੂੰ ਦੇਖਿਆ। ਜਿਉਂ ਹੀ ਮੈਂ ਉਨ੍ਹਾਂ ਨੂੰ ਦੇਖਿਆ, ਮੈਨੂੰ ਵਾਸਦੇਵ ਨਜ਼ਰ ਆਇਆ, ਇਹ ਨਾਰਾਯਣ ਸੀ ਜਿਸ ਨੂੰ ਕਿ ਮੈਂ ਇਨ੍ਹਾਂ ਕਾਲੀਆਂ ਰੂਹਾਂ ਅਤੇ ਗ਼ਲਤ ਵਰਤੋਂ ਵਿਚ ਲਾਏ ਗਏ ਸਰੀਰਾਂ ਅੰਦਰ ਦੇਖਿਆ।'

ਉਹ ਅਲੀਪੁਰ ਜੇਲ੍ਹ ਵਿਚ ਆਪਣੀ ਅਰਾਧਨਾ ਵਿਚ ਪਹਿਲੇ ਹੀ ਦੂਸਰੀਆਂ ਦੋ ਅਨੁਭੂਤੀਆਂ ਦੇ ਪੰਧ ਤੇ ਸੀ- ਸਥਿਰ ਅਤੇ ਕਲਾਧਾਰੀ ਬ੍ਰਹਮ ਨਾਲ 'ਮਹਾਨ ਅਸਲੀਅਤ', ਇਸ ਅਨੁਭੂਤੀ ਦੇ ਦੋ ਪਹਿਲੂ ਸਨ ਅਤੇ ਦੂਸਰੀ, ਚੇਤਨਾ ਦੇ ਉਚੇਰੇ ਪੱਧਰ ਦੇ ਮਹਾਂ ਮਨ ਵਲ ਲਿਜਾਣ ਦੀ ਅਨੁਭੂਤੀ ਸੀ। ਜੇਲ੍ਹ ਵਿਚ ਉਨ੍ਹਾਂ ਨੂੰ ਕੁਝ ਰੌਚਿਕ ਅਨੁਭਵ ਹੋਏ ਜਿਨ੍ਹਾਂ ਦਾ ਵਰਣਨ ਉਨ੍ਹਾਂ ਸਮੇਂ ਸਮੇਂ ਕੀਤਾ ਹੈ। ਇਨ੍ਹਾਂ ਅਨੁਭਵਾਂ ਵਿਚੋਂ ਇਕ ਕ੍ਰੋਧ ਨਾਲ ਸੰਬੰਧਿਤ ਸੀ ਅਤੇ ਇਸ ਬਾਰੇ ਜੋ ਉਨ੍ਹਾਂ ਲਿਖਿਆ, ਉਹ ਇਥੇ ਦਿੱਤਾ ਜਾਂਦਾ ਹੈ: 'ਮੈਂ ਇਕ ਵੇਰਾਂ ਕ੍ਰੋਧ ਨੂੰ ਆਉਂਦਿਆਂ ਤੇ ਆਪਣੇ ਤੇ ਹਾਵੀ ਹੁੰਦਿਆਂ ਵੇਖਿਆ। ਮੈਂ ਆਪਣੇ ਸੁਭਾਅ ਤੋਂ ਬਹੁਤ ਹੈਰਾਨ ਸਾਂ। ਕ੍ਰੋਧ ਤਾਂ ਹਮੇਸ਼ਾ ਮੈਥੋਂ ਦੂਰ ਹੀ ਰਿਹਾ ਹੈ।'

'ਇਕ ਹੋਰ ਸਮੇਂ (1908) ਜਦੋਂ ਮੈਂ ਅਲੀਪੁਰ ਜੇਲ੍ਹ ਵਿਚ ਇਕ ਅੰਡਰ-ਟਰਾਇਲ ਕੈਦੀ ਸਾਂ, ਮੇਰੇ ਕ੍ਰੋਧ ਕਾਰਣ ਇਕ ਭਿਆਨਕ ਅਨਰਥ ਵਾਪਰ ਜਾਣਾ ਸੀ, ਜੋ ਚੰਗੀ ਕਿਸਮਤ ਨੂੰ ਬਚ ਗਿਆ। ਕੋਠੜੀਆਂ ਅੰਦਰ ਜਾਣ ਤੋਂ ਪਹਿਲਾਂ ਕੁਝ ਸਮੇਂ ਲਈ ਕੈਦੀਆਂ ਨੂੰ ਬਾਹਰ ਠਹਿਰਣਾ ਪੈਂਦਾ ਸੀ। ਜਦ ਅਸੀਂ ਇਵੇਂ ਖੜੇ ਸਾਂ ਤਾਂ ਸਕਾਚ ਵਾਰਡਰ ਆਇਆ ਅਤੇ ਉਸ ਨੇ ਮੈਨੂੰ ਧੱਕਾ ਦਿੱਤਾ। ਮੇਰੇ ਕੋਲ ਜੋ ਹੋਰ ਜਵਾਨ ਖੜੇ ਸਨ, ਭੜਕ ਉਠੇ ਅਤੇ ਮੈਂ ਹੋਰ ਕੁਝ ਨਹੀਂ ਕੀਤਾ, ਕੇਵਲ ਉਸ ਨੂੰ ਅਜੇਹੀ ਨਜ਼ਰ ਨਾਲ ਦੇਖਿਆ ਕਿ ਉਹ ਤੁਰੰਤ ਉਥੋਂ ਦੌੜ ਗਿਆ ਅਤੇ ਜੇਲਰ ਨੂੰ ਬੁਲਾ ਲਿਆਇਆ। ਇਹ ਇਕ ਸੰਚਾਰੀ ਗ਼ੁੱਸਾ ਸੀ ਤੇ ਸਾਰੇ ਜਵਾਨ ਉਸ ਤੇ ਵਾਰ ਕਰਨ ਲਈ ਇਕੱਠੇ ਹੋ ਗਏ। ਜੇਲਰ ਜੋ ਕਿ ਧਰਮੀ ਮਨੁੱਖ ਸੀ, ਆਇਆ ਦੇ ਵਾਰਡਰ ਨੇ ਦੱਸਿਆ ਕਿ ਮੈਂ ਉਸ ਨੂੰ 'ਆਕੀ' ਨਜ਼ਰ ਨਾਲ ਦੇਖਿਆ ਹੈ। ਜੇਲਰ ਨੇ ਮੈਨੂੰ ਪੁੱਛਿਆ ਤੇ ਮੈਂ ਉਸਨੂੰ ਦੱਸਿਆ ਕਿ ਮੈਨੂੰ

ਅਜੇਹੇ ਵਤੀਰੇ ਦੀ ਕਦੀ ਵੀ ਆਦਤ ਨਹੀਂ ਸੀ। ਜੇਲਰ ਨੇ ਸਾਰੇ ਗਰੁਪ ਨੂੰ ਸ਼ਾਂਤ ਕੀਤਾ ਅਤੇ ਜਾਂਦਿਆਂ ਹੋਇਆਂ ਕਿਹਾ, "ਸਾਨੂੰ ਸਾਰਿਆਂ ਨੂੰ ਆਪਣਾ ਕ੍ਰੋਧ ਪੀਣਾ ਚਾਹੀਦਾ ਹੈ।"

ਸ੍ਰੀ ਅਰਵਿੰਦ ਦਾ ਦੱਸਿਆ ਇਕ ਹੋਰ ਅਨੁਭਵ ਕਲਾ ਦੇ ਮੁਲਾਂਕਣ ਦੀ ਯੋਗਤਾ ਨਾਲ ਸੰਬੰਧ ਰਖਦਾ ਹੈ: 'ਮੈਨੂੰ ਬੁਤ ਕਲਾ ਬਾਰੇ ਕੁਝ ਕੁ ਪਤਾ ਸੀ, ਪਰ ਮੈਂ ਚਿਤਰ ਕਲਾ ਤੋਂ ਉੱਕਾ ਅਣਜਾਣ ਸਾਂ। ਅਚਣਚੇਤ ਅਲੀਪੁਰ ਜੇਲ੍ਹ ਵਿਚ ਇਕ ਦਿਨ ਮੈਂ ਕੋਠੜੀ ਦੀਆਂ ਕੰਧਾਂ ਤੇ ਕੁਝ ਤਸਵੀਰਾਂ ਦੇਖੀਆਂ ਅਤੇ ਲਓ, ਦੇਖ ਲਓ, ਮੇਰੇ ਅੰਦਰਲੀ ਕਲਾਤਮਿਕ ਅੱਖ ਖੁਲ੍ਹ ਗਈ ਅਤੇ ਮੈਂ ਚਿੱਤਰ ਕਲਾ ਦੀ ਤਕਨੀਕ ਦੇ ਜ਼ਿਆਦਾ ਭੌਤਿਕ ਪੱਖ ਤੋਂ ਵਾਕਫ਼ ਨਾ ਹੋਣ ਦੇ ਬਾਵਜੂਦ ਵੀ ਚਿੱਤਰ ਕਲਾ ਬਾਰੇ ਸਭ ਕੁਝ ਸਮਝ ਗਿਆ। ਭਾਵੇਂ ਮੈਨੂੰ ਪਤਾ ਨਹੀਂ ਕਿ ਇਸ ਰਾਹੀਂ ਕਿਵੇਂ ਅਭੀਵਿਅਕਤ ਕਰਨਾ ਹੈ, ਕਿਉਂਕਿ ਮੈਨੂੰ ਲੋੜੀਂਦੀ ਤਕਨੀਕ ਦਾ ਗਿਆਨ ਨਹੀਂ ਹੈ, ਪਰ ਫਿਰ ਵੀ ਇਹ ਉਤਸੁਕ ਅਤੇ ਸਮਝਦਾਰ ਮੁਲਾਂਕਣ ਦੇ ਰਾਹ ਵਿਚ ਰੁਕਾਵਟ ਨਹੀਂ ਬਣਦਾ। ਇਸ ਤਰ੍ਹਾਂ ਤੁਸੀਂ ਇਸ ਗੱਲ ਤੇ ਪਹੁੰਚ ਗਏ ਹੋ: ਯੋਗ ਵਿਚ ਵਿਚ ਸਾਰੀਆਂ ਗੱਲਾਂ ਸੰਭਵ ਹੁੰਦੀਆਂ ਹਨ।'

ਅਲੀਪੁਰ ਜੇਲ੍ਹ ਵਿਚ ਹੀ ਆਕਾਸ਼ਗੰਮਤਾ ਦਾ ਅਨੁਭਵ ਉਨ੍ਹਾਂ ਨੇ ਇਸ ਪ੍ਰਕਾਰ ਬਿਆਨ ਕੀਤਾ ਹੈ: 'ਮੈਂ ਮਰਮੀ ਪੱਧਰ ਤੇ ਬਹੁਤ ਤੀਬਰ ਸਾਧਨਾ ਕਰ ਰਿਹਾ ਸਾਂ ਅਤੇ ਅੰਤਰ-ਧਿਆਨ ਸਾਂ। ਅਤੇ ਮੇਰਾ ਸ਼ੱਕੀ ਮਨ ਸੀ : "ਕੀ ਐਸੀਆਂ ਸਿੱਧੀਆਂ ਜਿਹਾ ਕਿ ਉਤਥਾਪਨਾ (ਆਕਾਸ਼ਗੰਮਤਾ) ਸੰਭਵ ਹਨ?" ਮੈਂ ਤਦ ਅਚਾਨਕ ਆਪਣੇ ਆਪ ਨੂੰ ਇਕ ਅਜੇਹੀ ਹਾਲਤ ਵਿਚ ਉੱਪਰ ਨੂੰ ਉਠਿਆ ਦੇਖਿਆ, ਐਸਾ ਹੋ ਗਿਆ ਸੀ, ਜੋ ਮੈਂ ਬਾਹੂਬਲ ਦੇ ਜ਼ੋਰ ਨਾਲ ਨਾ ਕਰ ਸਕਿਆ ਹੁੰਦਾ। ਸਿਰਫ਼ ਸਰੀਰ ਦਾ ਇਕ ਪਾਸਾ ਥੋੜ੍ਹਾ ਜਿਹਾ ਜ਼ਮੀਨ ਨਾਲ ਛੂਹ ਰਿਹਾ ਸੀ ਅਤੇ ਬਾਕੀ ਦਾ ਹਿੱਸਾ ਕੰਧ ਅੱਗੇ ਉੱਪਰ ਨੂੰ ਉਠਿਆ ਹੋਇਆ ਸੀ। ਮੈਂ ਆਪਣੇ ਸਰੀਰ ਨੂੰ ਆਮ ਹਾਲਤ ਵਿਚ ਇਵੇਂ ਕਦੀ ਨਾ ਰਖ ਸਕਦਾ। ਭਾਵੇਂ ਇਹ ਕੁਝ ਮੈਂ ਚਾਹੁੰਦਾ ਵੀ, ਅਤੇ ਮੈਨੂੰ ਪਤਾ ਲੱਗਾ ਕਿ ਬਿਨਾਂ ਕਿਸੇ ਮੇਰੀ ਮੁਸ਼ੱਕਤ ਦੇ ਸਰੀਰ ਦਾ ਇਹ ਭਾਗ ਲਟਕਦਾ ਰਿਹਾ ਸੀ।'

ਅਲੀਪੁਰ ਜੇਲ੍ਹ ਵਿਚ ਇਕ ਹੋਰ ਅਧਿਆਤਮਕ ਅਨੁਭਵ ਵਿਵੇਕਾਨੰਦ ਨਾਲ ਸੰਬੰਧਿਤ ਸੀ : 'ਇਹ ਹਕੀਕਤ ਹੈ ਕਿ ਮੈਂ ਵਿਵੇਕਾਨੰਦ ਦੀ ਆਵਾਜ਼ ਜੇਲ੍ਹ ਵਿਚ ਆਪਣੀ ਇਕਲਵਾਂਝੀ ਸਮਾਧੀ ਸਮੇਂ ਦੋ ਹਫ਼ਤੇ ਲਗਾਤਾਰ ਮੈਨੂੰ ਕੁਝ ਕਹਿੰਦੀ ਸੁਣ ਰਿਹਾ ਸਾਂ ਅਤੇ ਉਨ੍ਹਾਂ ਦੀ ਹੋਂਦ ਵੀ ਮਹਿਸੂਸ ਕੀਤੀ। ਆਵਾਜ਼ ਕੇਵਲ ਅਧਿਆਤਮਿਕ ਅਨੁਭਵ ਦੇ ਇਕ ਵਿਸ਼ੇਸ਼ ਅਤੇ ਸੀਮਿਤ, ਪਰ ਬਹੁਤ ਹੀ ਮਹੱਤਵਸ਼ੀਲ ਪੱਖ ਬਾਰੇ ਬੋਲਦੀ ਸੀ ਅਤੇ ਇਹ ਉਦੋਂ ਬੰਦ ਹੋ ਗਈ, ਜਦ ਜੋ ਸਾਰਾ ਕੁਝ ਉਸ ਵਿਸ਼ੇ ਤੇ ਇਸ ਨੇ ਕਹਿਣਾ ਸੀ, ਕਹਿ ਲਿਆ।'

ਪ੍ਰਤੀਅਕ੍ਰਸ਼ਣ ਬਾਰੇ ਵੀ ਉਨ੍ਹਾਂ ਦਾ ਇਹ ਅਨੁਭਵ ਸੀ :

'ਮੈਂ ਖ਼ੁਦ ਜਦ ਛੋਟਾ ਸਾਂ ਕਿਸੇ ਵੀ ਨਿਰਦਈ ਕਾਰਜ ਬਾਰੇ ਬਿਨਾਂ ਉਨ੍ਹਾਂ ਪ੍ਰਤੀ ਨਫ਼ਰਤ ਦੀ ਭਾਵਨਾ ਅਤੇ ਆਕ੍ਰਸ਼ਣ ਦੇ ਜੋ ਇਸ ਕਾਰਜ ਨੂੰ ਕਰਦੇ ਸਨ, ਨਹੀਂ ਸਾਂ ਪੜ੍ਹ ਸਕਦਾ। ਮੈਂ ਕਦੀ ਇਕ ਕੀੜਾ ਵੀ ਜਿਹਾ ਕਿ ਖਟਮਲ ਜਾਂ ਮੱਛਰ ਨਹੀਂ ਮਾਰ ਸਕਿਆ। ਇਹ ਇਸ ਕਰਕੇ ਨਹੀਂ ਸੀ ਕਿ ਮੈਂ ਅਹਿੰਸਾ ਦਾ ਕੱਟੜ ਵਿਸ਼ਵਾਸੀ ਸਾਂ, ਸਗੋਂ

ਇਸ ਕਰਕੇ ਕਿ ਮੇਰੇ ਅੰਦਰ ਉਹ ਤਰਸ ਸੀ ਅਤੇ ਤੰਤਵੀ ਪ੍ਰਤੀਅਕ੍ਰਸ਼ਣ ਸੀ। ਬਾਅਦ ਵਿਚ ਉਦੋਂ ਵੀ ਜਦ ਮੈਨੂੰ ਕੋਈ ਮਾਨਸਿਕ ਇਤਰਾਜ਼ ਨਹੀਂ ਸੀ, ਮੈਂ ਕਿਸੇ ਨੂੰ ਨੁਕਸਾਨ ਨਾ ਪਹੁੰਚਾ ਸਕਿਆ ਕਿਉਂਕਿ ਸਰੀਰ ਅਜੇਹੇ ਕਾਰਜ ਦਾ ਖੰਡਨ ਕਰਦਾ ਸੀ।

'ਜਦ ਮੈਂ ਜੇਲ੍ਹ ਵਿਚ ਸਾਂ, ਮੈਨੂੰ ਪਹਿਲੇ ਦਿਨ ਮਾਨਸਿਕ ਤੌਰ ਤੇ ਹਰ ਤਰ੍ਹਾਂ ਦੇ ਕਸ਼ਟ ਦਿੱਤੇ ਗਏ। ਮੈਨੂੰ ਹਰ ਤਰ੍ਹਾਂ ਦੇ ਦੁਖਾਂ ਦੇ ਦ੍ਰਿਸ਼ਾਂ ਨੂੰ ਆਪਣੇ ਸਾਹਮਣੇ ਦੇਖਣਾ ਪੈਂਦਾ ਸੀ ਅਤੇ ਬਾਅਦ ਵਿਚ ਇਹ ਗੱਲ ਸਮਾਪਤ ਹੋ ਗਈ।'

ਸ੍ਰੀ ਅਰਵਿੰਦ ਦੇ ਵਾਲਾਂ ਦੀ ਇਕ ਅਜੇਹੀ ਵਿਸ਼ੇਸ਼ ਚਮਕ ਸੀ ਕਿ ਉਸ ਦੇ ਕੈਦੀ ਸਾਥੀਆਂ ਦਾ ਇਹ ਵਿਚਾਰ ਸੀ ਕਿ ਉਹ ਕੋਈ ਵਾਲਾਂ ਨੂੰ ਲਾਉਣ ਵਾਲਾ ਤੇਲ ਵਰਤਦਾ ਹੈ ਅਤੇ ਜਦ ਉਨ੍ਹਾਂ ਨੂੰ ਪੁੱਛਿਆ ਗਿਆ ਤਾਂ ਪੁੱਛਣ ਵਾਲਿਆਂ ਨੂੰ ਉਨ੍ਹਾਂ ਯਕੀਨ ਦੁਆਇਆ ਕਿ ਇਹ ਗੱਲ ਠੀਕ ਨਹੀਂ। ਵਾਲਾਂ ਦੀ ਚਮਕ ਪੂਰੀ ਤਰ੍ਹਾਂ ਉਸ ਦੀ ਸਾਧਨਾ ਦੇ ਕਾਰਣ ਸੀ।

ਇਸ ਕਾਲ ਦੇ ਦੌਰਾਨ ਉਨ੍ਹਾਂ ਦੇ ਜੀਵਨ ਬਾਰੇ ਵਿਚਾਰ ਮੂਲ ਰੂਪ ਵਿਚ ਬਦਲ ਗਏ ਸਨ। ਉਨ੍ਹਾਂ ਨੇ ਯੋਗ ਨੂੰ ਆਪਣੇ ਕੰਮ ਵਿਚ ਦੈਵੀ ਅਗਵਾਈ ਲਈ ਅਤੇ ਅਧਿਆਤਮਿਕ ਤਾਕਤ ਅਤੇ ਸ਼ਕਤੀ ਪ੍ਰਾਪਤ ਕਰਨ ਦੇ ਉੱਦੇਸ਼ ਨਾਲ ਅਪਣਾਇਆ ਸੀ। ਪਰ ਹੁਣ ਅੰਤਰਮੁਖੀ ਅਧਿਆਤਮਿਕ ਜੀਵਨ ਅਤੇ ਅਨੁਭੂਤੀ, ਜੋ ਲਗਾਤਾਰ ਮਿਕਦਾਰ ਅਤੇ ਸਰਬ-ਵਿਆਪਕਤਾ ਵਿਚ ਵਧ ਰਹੇ ਸਨ ਅਤੇ ਵਧੇਰੇ ਥਾਂ ਮਲ ਰਹੇ ਸਨ, ਨੇ ਉਨ੍ਹਾਂ ਤੇ ਪੂਰਾ ਕਬਜ਼ਾ ਕਰ ਲਿਆ ਅਤੇ ਉਨ੍ਹਾਂ ਦਾ ਕੰਮ ਇਸ ਦਾ ਇਕ ਸਿੱਟਾ ਅਤੇ ਇਕ ਅੰਗ ਬਣ ਗਿਆ। ਇਹ ਕੰਮ ਦੇਸ਼ ਦੀ ਸੇਵਾ ਅਤੇ ਆਜ਼ਾਦੀ ਦੀ ਹੱਦ ਤੋਂ ਕਈ ਗੁਣਾਂ ਵਧੇਰੇ ਅੱਗੇ ਚਲਾ ਗਿਆ ਅਤੇ ਇਕ ਅਜੇਹੇ ਉੱਦੇਸ਼ ਵਿਚ ਇਕਮਿਕ ਹੋ ਗਿਆ, ਜਿਸ ਦੀ ਪਹਿਲੇ ਕੇਵਲ ਝਲਕ ਦਿੱਤੀ ਸੀ, ਤੇ ਜਿਹੜਾ ਵਿਸ਼ਵ ਦੀ ਬਿਨਾ ਉਤੇ ਸੀ ਅਤੇ ਮਾਨਵ ਜਾਤੀ ਦੇ ਸਮੁੱਚੇ ਭਵਿੱਖ ਨਾਲ ਸਬੰਧ ਰਖਦਾ ਸੀ।

ਸ੍ਰੀ ਅਰਵਿੰਦ ਦੇ ਕੇਸ ਵਿਚ ਇਹ ਸਪੱਸ਼ਟ ਹੋ ਗਿਆ ਸੀ ਕਿ ਸਾਰਾ ਜੀਵਨ ਯੋਗ ਹੈ।

ਜੋ ਆਦੇਸ਼ ਉਨ੍ਹਾਂ ਨੇ ਜੇਲ੍ਹ ਵਿਚ ਪ੍ਰਾਪਤ ਕੀਤਾ ਉਸ ਦਾ ਚਰਚਾ ਉਨ੍ਹਾਂ ਨੇ ਕੇਵਲ ਆਪਣਿਆਂ ਭਾਸ਼ਣਾਂ ਵਿਚ ਨਹੀਂ ਕੀਤਾ, ਬਲਕਿ ਆਪਣੇ ਸਪਤਾਹਿਕ ਪਰਚਿਆਂ ਕਰਮ ਜੋਗੀ (ਅੰਗ੍ਰੇਜ਼ੀ ਵਿਚ) ਅਤੇ ਧਰਮ (ਬੰਗਾਲੀ ਵਿਚ) ਵੀ ਛਾਪਿਆ। ਇਹ ਸਪਤਾਹਿਕ ਪਰਚੇ ਬੜੇ ਹਰਮਨਪਿਆਰੇ ਸਨ ਅਤੇ ਸਾਰੇ ਦੇਸ਼ ਵਿਚ ਬਹੁਤ ਜ਼ਿਆਦਾ ਪੜ੍ਹੇ ਜਾਂਦੇ ਸਨ। ਸ੍ਰੀ ਅਰਵਿੰਦ ਨੇ 'ਕਰਮ ਜੋਗੀ' ਵਿਚ ਲਿਖਿਆ :

'ਜੋ ਕੰਮ ਅਸਾਂ ਆਪਣੇ ਸਾਹਮਣੇ ਰਖਿਆ ਹੈ ਉਹ ਯਾਂਤ੍ਰਿਕ ਨਹੀਂ, ਸਗੋਂ ਇਖ਼ਲਾਕੀ ਅਤੇ ਅਧਿਆਤਮਕ ਹੈ। ਸਾਡਾ ਆਦਰਸ਼ ਸਰਕਾਰ ਦੇ ਰੂਪ ਦੇ ਬਦਲਣ ਦਾ ਨਹੀਂ ਸਗੋਂ ਇਕ ਕੌਮ ਦੇ ਬਣਾਉਣ ਦਾ ਹੈ। ਅਸੀਂ ਆਪਣੇ ਆਪ ਨੂੰ ਕੇਵਲ ਸਿਆਸਤ ਵਲ ਹੀ ਨਹੀਂ ਲਗਾਵਾਂਗੇ, ਨਾ ਕੇਵਲ ਸਮਾਜਕ ਪ੍ਰਸ਼ਨਾਂ ਵਲ, ਨਾ ਕੇਵਲ ਧਰਮ ਵਲ ਜਾਂ ਸਾਹਿੱਤ ਜਾਂ ਸਾਇੰਸ ਵਲ, ਸਗੋਂ ਅਸੀਂ ਇਨ੍ਹਾਂ ਸਾਰਿਆਂ ਨੂੰ ਇਕ ਹੋਂਦ ਵਿਚ ਸ਼ਾਮਿਲ ਕਰਦੇ ਹਾਂ। ਜਿਸ ਨੂੰ ਅਸੀਂ ਬਹੁਤ ਮਹੱਤਵਸ਼ੀਲ ਸਮਝਦੇ ਹਾਂ, ਉਹ ਉਹ ਧਰਮ ਹੈ ਜੋ

ਕੌਮੀ ਧਰਮ ਹੈ ਅਤੇ ਜਿਸ ਨੂੰ ਅਸੀਂ ਸਰਬਵਿਆਪੀ ਵੀ ਸਮਝਦੇ ਹਾਂ। ਜੀਵਨ ਦਾ ਇਕ ਮਹਾਨ ਨਿਯਮ ਹੈ, ਮਨੁੱਖੀ ਵਿਕਾਸ ਦਾ ਇਕ ਮਹਾਨ ਅਸੂਲ, ਅਧਿਆਤਮਿਕ ਅਨੁਭਵ ਅਤੇ ਗਿਆਨ ਦਾ ਇਕ ਤੋਂਦਾ। ਜਿਸ ਦਾ ਭਾਰਤ ਹਮੇਸ਼ਾ ਤਕਦੀਰ ਵਲੋਂ ਹੀ ਰੱਖਿਅਕ, ਆਦਰਸ਼ਕ ਆਗੂ ਅਤੇ ਉਦੇਸ਼ਕ ਰਿਹਾ ਹੈ। ਇਹ ਸਨਾਤਨ ਧਰਮ ਹੈ, ਇਕ ਸਦੀਵੀ ਧਰਮ। ਸਾਨੂੰ ਮੁੜਨਾ ਚਾਹੀਦਾ ਹੈ ਅਤੇ ਆਪਣੇ ਅੰਦਰੋਂ ਜੀਵਨ ਦੇ ਸੋਮਿਆਂ ਅਤੇ ਸ਼ਕਤੀ ਦੀ ਤਲਾਸ਼ ਕਰਨੀ ਚਾਹੀਦੀ ਹੈ। ਸਾਨੂੰ ਆਪਣੇ ਅਤੀਤ ਨੂੰ ਜ਼ਰੂਰ ਜਾਣਨਾ ਚਾਹੀਦਾ ਹੈ ਅਤੇ ਆਪਣੇ ਭਵਿੱਖ ਦੇ ਉੱਦੇਸ਼ ਲਈ ਇਸ ਤੋਂ ਲਾਭ ਉਠਾਉਣਾ ਚਾਹੀਦਾ ਹੈ। ਸਾਡਾ ਕੰਮ ਪਹਿਲੇ ਆਪਣੇ ਆਪ ਨੂੰ ਜਾਣਨਾ ਹੈ ਅਤੇ ਹਰੇਕ ਵਸਤ ਨੂੰ ਭਾਰਤੀ ਸਦੀਵੀ ਜੀਵਨ ਅਤੇ ਸੁਭਾਅ ਅਨੁਸਾਰ ਢਾਲਣਾ ਹੈ। ਸਾਨੂੰ ਵਿਸ਼ਵਾਸ ਹੈ ਕਿ ਯੋਗ ਦੁਆਰਾ ਉਹ ਆਪਣੀ ਆਜ਼ਾਦੀ ਪ੍ਰਾਪਤ ਕਰਨ ਲਈ ਸ਼ਕਤੀ ਪ੍ਰਾਪਤ ਕਰੇਗਾ। ਯੋਗ ਦੁਆਰਾ ਹੀ ਏਕਤਾ ਅਤੇ ਮਹਾਨਤਾ ਪ੍ਰਾਪਤ ਕਰੇਗਾ। ਯੋਗ ਦੁਆਰਾ ਹੀ ਉਹ ਆਜ਼ਾਦੀ ਨੂੰ ਸਾਂਭੀ ਰਖਣ ਲਈ ਤਾਕਤ ਸਾਂਭੀ ਰਖੇਗਾ। ਇਹ ਇਕ ਅਧਿਆਤਮਿਕ ਕ੍ਰਾਂਤੀ ਹੈ ਜਿਸ ਦੀ ਅਸੀਂ ਪੇਸ਼ੀਨਗੋਈ ਕਰਦੇ ਹਾਂ ਅਤੇ ਭੌਤਿਕਤਾ ਇਸ ਦਾ ਕੇਵਲ ਪ੍ਰਛਾਵਾਂ ਤੇ ਪ੍ਰਤੀਬਿੰਬ ਹੈ।'

ਅਤੇ 'ਉਹ ਸਮੱਸਿਆਵਾਂ ਜਿਨ੍ਹਾਂ ਨੇ ਮਾਨਵ ਜਾਤੀ ਨੂੰ ਦੁਖੀ ਕੀਤਾ ਹੈ, ਕੇਵਲ ਅੰਦਰੋਂ ਰਿਆਸਤ ਨੂੰ ਜਿੱਤ ਲੈਣ ਨਾਲ ਹੱਲ ਹੋ ਸਕਦੀਆਂ ਹਨ...........।

'ਕਰਮ ਜੋਗੀ' ਦੇ ਵੱਖ ਵੱਖ ਅੰਕਾਂ ਵਿਚ ਸ੍ਰੀ ਅਰਵਿੰਦ ਦੀਆਂ ਕਵਿਤਾਵਾਂ ਜਿਹਾ ਕਿ Baji Prabhon, Epiphany ਤੇ ਕਈ ਹੋਰ ਛਪੀਆਂ, ਅਤੇ ਲੇਖ- A System of National Education, Brain of India, National Value of Art, Ideal of Karma Yogi ਛਪੇ ਅਤੇ Isha, Kena ਅਤੇ Katha Upnishads ਦੇ ਅੰਗ੍ਰੇਜ਼ੀ ਅਨੁਵਾਦ, ਕਾਲੀਦਾਸ ਦਾ 'ਰਿਤੂ ਸੰਹਾਰ ਅਤੇ ਬੰਕਿਮ ਦਾ 'ਅਨੰਦ ਮੱਠ' ਛਪੇ। ਇਸ ਵਿਚ ਤਰ੍ਹਾਂ ਤਰ੍ਹਾਂ ਦੇ ਵਿਸ਼ੇ ਲਏ ਜਾਂਦੇ ਸਨ ਅਤੇ ਉਨ੍ਹਾਂ ਨੂੰ ਅਧਿਆਤਮਿਕ ਪੁੱਠ ਦਿੱਤੀ ਜਾਂਦੀ ਸੀ।

# 7. ਆਦੇਸ਼

ਸ੍ਰੀ ਅਰਵਿੰਦ ਨੇ ਬਰਤਾਨਵੀ ਲੋਕਾਂ ਦੇ ਸੁਭਾਅ, ਖ਼ਾਸੀਅਤਾਂ ਅਤੇ ਉਨ੍ਹਾਂ ਦੀਆਂ ਰਾਜਸੀ ਪ੍ਰਵਿਰਤੀਆਂ ਦੇ ਮੋੜ ਦਾ ਅਧਿਐਨ ਕਰ ਲਿਆ ਸੀ। ਉਸ ਦਾ ਵਿਸ਼ਵਾਸ ਸੀ ਕਿ ਬੇਸ਼ੱਕ ਉਹ ਭਾਰਤੀ ਲੋਕਾ ਦੇ ਸਵਾਧੀਨਤਾ ਲਈ ਕੀਤੇ ਪ੍ਰਯਤਨਾਂ ਦਾ ਵਿਰੋਧ ਕਰਨਗੇ ਅਤੇ ਜ਼ਿਆਦਾ ਤੋਂ ਜ਼ਿਆਦਾ ਕੇਵਲ ਉਨ੍ਹਾਂ ਸੁਧਾਰਾਂ ਦੀ ਸਵੀਕ੍ਰਿਤੀ ਦੇਣਗੇ, ਜਿਨ੍ਹਾਂ ਨਾਲ ਉਨ੍ਹਾਂ ਦੀ ਸਾਮਰਾਜੀ ਪਕੜ ਢਿੱਲੀ ਨਹੀਂ ਪੈਂਦੀ, ਫਿਰ ਵੀ ਬਰਤਾਨਵੀ ਲੋਕ ਅਜੇਹੇ ਨਹੀਂ ਸਨ ਜੋ ਅਖੀਰ ਤਕ ਨਿਰਦਈ ਬੰਜਰ ਬਣੇ ਰਹਿੰਦੇ। ਜੇ ਉਨ੍ਹਾਂ ਨੂੰ ਇਹ ਪਤਾ ਚਲਿਆ ਕਿ ਵਿਰੋਧਤਾ ਅਤੇ ਬਗ਼ਾਵਤ ਹੁਣ ਆਮ ਤੇ ਦ੍ਰਿੜ੍ਹ ਹੁੰਦੀ ਜਾ ਰਹੀ ਹੈ, ਤਾਂ ਉਹ ਛੇਕੜ ਵਿਚ ਆਪਣੀ ਸਲਤਨਤ ਨੂੰ ਜਿਥੋਂ ਤਕ ਹੋ ਸਕੇ, ਬਚਾਉਣ ਲਈ ਸਮਝੌਤੇ ਦੀ ਕੋਸ਼ਿਸ਼ ਕਰਨਗੇ। ਜੇ ਗੱਲ ਸਿਰਾਂ ਤੇ ਆ ਗਈ ਤਾਂ ਉਹ ਆਪਣੇ ਕੋਲੋਂ ਆਜ਼ਾਦੀ ਜ਼ਬਰਦਸਤੀ ਖੋਹੇ ਜਾਣ ਨਾਲੋਂ ਬੇਹਤਰ ਇਹ ਸਮਝਣਗੇ ਕਿ ਉਹ ਸਵਾਧੀਨਤਾ ਸਵੀਕਾਰ ਕਰ ਲੈਣ।

1905 ਵਿਚ ਲਾਰਡ ਮਿੰਟੋ ਗਵਰਨਰ ਜਨਰਲ ਲਾਰਡ ਕਰਜਨ ਦੇ ਉੱਤਰ-ਅਧਿਕਾਰੀ ਬਣੇ। ਲਾਰਡ ਮਿੰਟੋ ਅਨੁਦਾਰ ਦਲ (ਕੰਜ਼ਰਵੇਟਿਵ)ਦੇ ਸਨ। ਇੰਗਲੈਂਡ ਵਿਚ ਸਟੇਟ ਦੇ ਸਕੱਤਰ ਜੋਨ ਮਾਰਲੇ ਉਦਾਰ ਦਲ (ਲਿਬਰਲ) ਦੇ ਸਨ। ਮਾਰਲੇ ਦੀ ਮਿੰਟੋ ਨੂੰ ਲਿਖੀ ਚਿੱਠੀ ਅੰਗ੍ਰੇਜ਼ੀ ਆਚਰਣ ਦੀ ਵਿਸ਼ੇਸ਼ਤਾ ਦੀ ਸੂਚਕ ਹੈ। ਚਿੱਠੀ ਵਿਚ ਲਿਖਿਆ ਹੈ : 'ਪਰ ਅਸੀਂ, ਭਾਰਤ ਦੇ ਹੁਕਮਰਾਨ ਅਜੋਕੀਆਂ ਪ੍ਰਸਥਿਤੀਆਂ ਤੋਂ ਅੱਖਾਂ ਨਹੀਂ ਮੀਟ ਸਕਦੇ। ਰਾਜਸੀ ਮਾਹੌਲ ਪੂਰੀ ਤਰ੍ਹਾਂ ਬਦਲ ਰਿਹਾ ਹੈ, ਸਾਡੇ ਸਾਹਮਣੇ ਅਜੇਹੇ ਪ੍ਰਸ਼ਨ ਹਨ ਜੋ ਅਸੀਂ ਨਜ਼ਰ- ਅੰਦਾਜ਼ ਨਹੀਂ ਕਰ ਸਕਦੇ ਅਤੇ ਜਿਨ੍ਹਾਂ ਦਾ ਜਵਾਬ ਦੇਣ ਦੀ ਕੋਸ਼ਿਸ਼ ਸਾਨੂੰ ਲਾਜ਼ਮੀ ਕਰਨੀ ਚਾਹੀਦੀ ਹੈ ਅਤੇ ਮੈਨੂੰ ਇਹ ਬਹੁਤ ਜ਼ਰੂਰੀ ਜਾਪਦਾ ਹੈ ਕਿ ਪਹਿਲ ਸਾਨੂੰ ਕਰਨੀ ਚਾਹੀਦੀ ਹੈ। ਭਾਰਤ ਦੀ ਸਰਕਾਰ ਅਜੇਹੀ ਪ੍ਰਸਥਿਤੀ ਵਿਚ ਨਹੀਂ ਪੈਣਾ ਚਾਹੁੰਦੀ ਜਿਸ ਦੁਆਰਾ ਇਹ ਲੱਗੇ ਕਿ ਇਹ ਇਕ ਦੇਸੀ ਅੰਦੋਲਨ ਜਾਂ ਪਿਛੋਂ ਆਪਣੇ ਦੇਸ਼ ਤੋ ਕਿਸੇ ਦਬਾਅ ਕਾਰਣ ਬੇਬਸ ਹੈ। ਸਾਨੂੰ ਵਿਆਪਕ ਸਥਿਤੀਆਂ ਨੂੰ ਸਮਝਣ ਦੀ ਪਹਿਲ ਕਰਨੀ ਚਾਹੀਦੀ ਹੈ ਅਤੇ ਬਾਦਸ਼ਾਹ ਸਲਾਮਤ ਅੱਗੇ ਉਹ ਰਾਵਾਂ ਰਖਣੀਆਂ ਚਾਹੀਦੀਆਂ ਹਨ ਜਿਨ੍ਹਾਂ ਨੂੰ ਅਸੀਂ ਭਾਰਤ ਤੇ ਨਿਤਾਪ੍ਰਤੀ ਜੀਵਨ ਦੇ ਨਿੱਜੀ ਅਨੁਭਵ ਤੇ ਨਜ਼ਦੀਕੀ ਤੇ ਸਮੀਪੀ ਸੰਪਰਕ ਦੁਆਰਾ ਗ੍ਰਹਿਣ ਕੀਤਾ ਹੈ।'

ਲਾਰਡ ਮਿੰਟੋ ਨੂੰ ਬੰਗਾਲ ਦੇ ਲੈਫ਼ਟੀਨੈਂਟ ਦੀਆਂ ਲਿਖੀਆਂ ਹੇਠ ਦਿੱਤੀਆਂ ਚਿੱਠੀਆਂ ਤੋਂ ਸਰਕਾਰ ਦੇ ਉਨ੍ਹਾਂ ਦਿਨਾਂ ਦੇ ਸ੍ਰੀ ਅਰਵਿੰਦ ਪ੍ਰਤੀ ਵਤੀਰੇ ਦਾ ਪਤਾ ਲੱਗਦਾ ਹੈ: 'ਮੈਂ ਬੰਗਾਲ ਵਿਚੋਂ ਜਾਂ ਸ਼ਾਇਦ ਭਾਰਤ ਵਿੱਚੋਂ ਹੋਰ ਕਿਸੇ ਵੀ ਵਿਅਕਤੀ ਨਾਲੋਂ ਸ੍ਰੀ ਅਰਵਿੰਦ ਨੂੰ ਜ਼ਿਆਦਾ ਮਾਤਰਾ ਵਿਚ ਸਾਜ਼ਸ਼ੀ ਵਿਚਾਰਾਂ ਨੂੰ ਫੈਲਾਉਣ ਵਾਲਾ ਸਮਝਦਾ ਹਾਂ।' ਲਾਰਡ

ਮਿੰਟੋ ਨੇ ਵੀ ਇਹੋ ਹੀ ਰਾਏ ਬਣਾਈ ਹੋਣੀ ਹੈ ਕਿਉਂਕਿ ਉਨ੍ਹਾਂ ਨੇ ਮਿਸਟਰ ਜੌਨ ਮਾਰਲੇ ਨੂੰ ਲਿਖਿਆ ਸੀ : 'ਮੈਂ ਸਿਰਫ਼ ਇਹ ਦੁਹਰਾ ਸਕਦਾ ਹਾਂ....ਕਿ ਉਹ ਸਭ ਤੋਂ ਜ਼ਿਆਦਾ ਖ਼ਤਰਨਾਕ ਆਦਮੀ ਹੈ.........'

ਸ੍ਰੀ ਅਰਵਿੰਦ ਬ੍ਰੀਸਾਲ ਵਿਖੇ ਸੂਬਾਈ ਕਾਨਫ਼ਰੰਸ ਵਿਚ ਸ਼ਾਮਿਲ ਹੋਏ ਅਤੇ ਉਨ੍ਹਾਂ ਨੇ ਭਾਸ਼ਣ ਦਿੱਤਾ। ਉਸੇ ਸਮੇਂ ਸਰਕਾਰ ਉਨ੍ਹਾਂ ਤੋਂ ਛੁਟਕਾਰਾ ਪਾਉਣ ਲਈ ਤੁਲੀ ਹੋਈ ਸੀ ਅਤੇ ਉਨ੍ਹਾਂ ਨੇ ਉਸ ਨੂੰ ਦੇਸ਼ ਨਿਕਾਲਾ ਦੇਣ ਦਾ ਫ਼ੈਸਲਾ ਕੀਤਾ। ਇਸ ਸਕੀਮ ਦਾ ਸਿਸਟਰ ਨਿਵੇਦਿਤਾ ਨੂੰ ਪਤਾ ਲੱਗ ਗਿਆ। ਉਹ ਸਵਾਮੀ ਵਿਵੇਕਾਨੰਦ ਦੀ ਸ਼ਿਸ਼ ਸੀ - ਉਹ ਵੀ ਕ੍ਰਾਂਤੀਕਾਰੀ ਸੀ ਅਤੇ ਉਸ ਨੇ ਆਪਣਾ ਸੰਪਰਕ ਸ੍ਰੀ ਅਰਵਿੰਦ ਨਾਲ ਉਸ ਦੀਆਂ ਕਰਵਾਈਆਂ ਸਮੇਂ ਬਣਾਈ ਰਖਿਆ ਸੀ। ਉਹ 1902 ਵਿਚ ਪਹਿਲੀ ਵੇਰ ਬੜੌਦਾ ਵਿਚ ਮਿਲੇ ਸਨ। ਇਸ ਮੁਲਾਕਤ ਤੋਂ ਪਹਿਲਾਂ ਉਹ ਉਸ ਨੂੰ ਇਕ ਕਾਲੀ ਉਪਾਸ਼ਕ ਜਾਂ ਕ੍ਰਾਂਤੀਕਾਰੀ ਦੇ ਤੌਰ ਤੇ ਜਾਣਦੀ ਸੀ। ਬਾਅਦ ਵਿਚ 1903 ਵਿਚ ਜਦ ਬੰਗਾਲ ਵਿਚ ਉਨ੍ਹਾਂ ਨੇ ਆਪਣਾ ਕੰਮ ਜਾਰੀ ਰੱਖਣ ਲਈ ਪੰਜ ਮੈਂਬਰੀ ਕਮੇਟੀ ਦਾ ਗਠਨ ਕੀਤਾ, ਸਿਸਟਰ ਨਿਵੇਦਿਤਾ ਵੀ ਇਕ ਮੈਂਬਰ ਸੀ। ਹੁਣ ਉਸ ਨੇ ਉਸ ਨੂੰ ਬਰਤਾਨਵੀ ਭਾਰਤ ਛੱਡਣ ਅਤੇ ਬਾਹਰੋਂ ਕੰਮ ਕਰਨ ਦੀ ਸਲਾਹ ਦਿੱਤੀ- ਪਰ ਸ੍ਰੀ ਅਰਵਿੰਦ ਕੋਲ ਇਕ ਹੋਰ ਉਪਾਅ ਸੀ। 24 ਦਸੰਬਰ, 1909 ਨੂੰ 'ਕਰਮ ਯੋਗੀ' ਵਿਚ ਦੇਸ਼ਵਾਸੀਆਂ ਦੇ ਨਾਂ ਇਕ ਖੁਲ੍ਹੀ ਚਿੱਠੀ ਛਾਪੀ ਜਿਸ ਵਿਚ ਉਨ੍ਹਾਂ ਨੇ ਦੇਸ਼ ਨਿਕਾਲੇ ਦੇ ਭਵਿੱਖ ਬਾਰੇ ਕਿਹਾ ਅਤੇ ਉਨ੍ਹਾਂ ਨੂੰ ਯਕੀਨ ਸੀ ਕਿ ਇਸ ਦੁਆਰਾ ਦੇਸ਼ ਨਿਕਾਲੇ ਦਾ ਵਿਚਾਰ ਮਰ ਜਾਏਗਾ- ਅਤੇ ਉਹ ਸੱਚੇ ਸਨ।

ਅਜਿਹਾ ਹੋਣ ਨਾਲ ਵੀ ਸਰਕਾਰ ਏਨੀ ਆਸਾਨੀ ਨਾਲ ਆਪਣੀਆਂ ਸਕੀਮਾਂ ਵਿਚ ਪਿੱਛੇ ਨਹੀਂ ਸੀ ਪੈਣ ਲੱਗੀ। ਸ੍ਰੀ ਅਰਵਿੰਦ ਨੂੰ ਸਰਕਾਰ ਦੇ 'ਕਰਮ ਯੋਗੀ' ਦੇ ਦਫ਼ਤਰ ਦੀ ਤਲਾਸ਼ੀ ਲੈਣ ਅਤੇ ਉਸ ਨੂੰ ਬੰਦੀ ਬਣਾਉਣ ਦੇ ਇਰਾਦੇ ਦੀ ਸੂਚਨਾ ਮਿਲ ਗਈ ਉਹ ਦੂਸਰਿਆਂ ਸਮੇਤ 'ਕਰਮ ਯੋਗੀ' ਦਫ਼ਤਰ ਵਿੱਚ ਸੀ ਅਤੇ ਅਗਲੀ ਕਾਰਵਾਈ ਬਾਰੇ ਉਠਾਏ ਜਾਣ ਵਾਲੇ ਕਦਮਾਂ ਬਾਰੇ ਵਿਚਾਰ ਵਟਾਂਦਰਾ ਹੋ ਰਿਹਾ ਸੀ। ਰਾਮ ਚੰਦਰ ਮਜੂਮਦਾਰ ਲੜਨ ਲਈ ਤਿਆਰ ਸੀ। ਸ੍ਰੀ ਅਰਵਿੰਦ ਆਪਣੇ ਅਗਲੇ ਕਦਮ ਬਾਰੇ ਸੋਚ ਰਿਹਾ ਸੀ। ਅਚਨਚੇਤ, ਜਿਵੇਂ ਕਿ ਉਨ੍ਹਾਂ ਆਪ ਦੱਸਿਆ ਹੈ, ਉਨ੍ਹਾਂ ਨੂੰ ਇਕ ਆਦੇਸ਼ ਮਿਲਿਆ : "ਮੈਂ ਉਪਰੋਂ ਇਕ ਸਵਰ ਇਹ ਕਹਿੰਦਿਆਂ ਸੁਣਿਆ — 'ਨਹੀਂ, ਚੰਦਰ ਨਗਰ ਜਾਓ।' ਜੇਲ੍ਹ ਨੂੰ ਛੱਡਣ ਤੋਂ ਬਾਅਦ ਮੈਂ ਆਵਾਜ਼ ਸੁਣਦਾ ਸੀ। ਉਦੋਂ ਮੈਂ ਬਿਨਾਂ ਕਿੰਤੂ ਕੀਤੇ ਉਨ੍ਹਾਂ ਦੀ ਪਾਲਣਾ ਕਰ ਲੈਂਦਾ ਸੀ।"

ਉਨ੍ਹਾਂ ਨੇ ਸਮਾਂ ਅਜਾਈਂ ਨਹੀਂ ਗਵਾਇਆ। ਉਹ ਦਸਾਂ ਮਿੰਟਾਂ ਵਿਚ ਗੰਗਾ ਦੇ ਕਿਨਾਰੇ ਪਹੁੰਚ ਗਏ ਜਿਥੋਂ ਉਨ੍ਹਾਂ ਨੇ ਫ਼ਰਾਂਸੀਸੀ ਭਾਰਤ ਵਿਚਲੇ ਚੰਦਰ ਨਗਰ ਲਈ ਇਕ ਬੇੜੀ ਫੜੀ। ਇਹ ਫ਼ਰਵਰੀ 1910 ਦਾ ਸਮਾਂ ਸੀ, ਜਦ ਉਹ ਚੰਦਰ ਨਗਰ ਛੁਪੇ ਹੋਏ ਸਨ। ਫੜੇ ਜਾਣ ਤੋਂ ਬੰਚਣ ਲਈ ਉਹ ਸਮੇਂ ਸਮੇਂ ਆਪਣੇ ਨਿਵਾਸ ਨੂੰ ਬਦਲਦੇ ਰਹੇ। ਚੰਦਰ ਨਗਰ ਦਾ ਇਕ ਮੋਤੀ ਲਾਲ ਰਾਏ ਨਾਮੀ ਮੁਖੀਆ ਉਨ੍ਹਾਂ ਦੇ ਸਾਰੇ ਇੰਤਜ਼ਾਮਾਂ ਵਿਚ ਮੁਖ ਤੌਰ ਤੇ ਵਸੀਲਾ ਬਣਿਆ। ਸ੍ਰੀ ਅਰਵਿੰਦ ਨੇ ਸਿਸਟਰ ਨਿਵੇਦਿਤਾ ਨੂੰ ਇਕ

ਸੰਦੇਸ਼ ਭੇਜਿਆ ਜਿਸ ਵਿਚ ਉਨ੍ਹਾਂ ਨੂੰ ਆਪਦੀ ਗ਼ੈਰਹਾਜ਼ਰੀ ਵਿਚ 'ਕਰਮ ਯੋਗੀ' ਦੀ ਸੰਪਾਦਨਾ ਕਰਨ ਲਈ ਕਿਹਾ ਸੀ।

ਇਤਨੇ ਦਬਾਅ ਦੇ ਬਾਵਜੂਦ ਸ੍ਰੀ ਅਰਵਿੰਦ ਦੀ ਸਾਧਨਾ ਬੜੀ ਤੀਬਰਤਾ ਨਾਲ ਜਾਰੀ ਰਹੀ। ਉਹ ਸਮਾਧੀ ਸਮੇਂ ਤਿੰਨਾ ਜਾਂ ਚੌਹਾਂ ਦੇਵੀਆਂ ਦੀ ਮੂਰਤੀ ਦੇਖਿਆ ਕਰਦੇ ਸਨ। ਬਾਅਦ ਵਿਚ ਜਦ ਪਾਂਡੀਚਰੀ ਵਿਚ ਉਨ੍ਹਾਂ ਨੇ ਵੇਦਾਂ ਦਾ ਅਧਿਐਨ ਕਰਨਾ ਸ਼ੁਰੂ ਕੀਤਾ ਤਾਂ ਉਨ੍ਹਾਂ ਨੂੰ ਇਲਾ, ਭਾਰਤੀ, ਮਾਹੀ ਅਤੇ ਸਰਸਵਤੀ, ਵੈਦਿਕ ਦੇਵੀਆਂ ਦੇ ਰੂਪ ਵਿਚ ਜਾਣਿਆ।

ਸ੍ਰੀ ਅਰਵਿੰਦ ਹੈਰਾਨ ਸੀ ਕਿ ਅੱਗੇ ਕੀ ਕੀਤਾ ਜਾਏ। ਕੁਝ ਦੋਸਤਾਂ ਨੇ ਫ਼ਰਾਂਸ ਜਾਣ ਦੀ ਸਲਾਹ ਦਿੱਤੀ ਸੀ। ਫਿਰ ਆਦੇਸ਼ ਆਇਆ ਕਿ ਉਹ ਇਸ ਵਾਰ ਪਾਂਡੀਚਰੀ ਜਾਵੇ।

ਸ੍ਰੀ ਅਰਵਿੰਦ 31ਮਾਰਚ 1910 ਨੂੰ ਇਕ ਬੇੜੀ ਵਿਚ ਜਿਸ ਵਿਚ ਉਤਰਪਾੜਾ ਦੇ ਕੁਝ ਨੌਜਵਾਨ ਕ੍ਰਾਂਤੀਕਾਰ ਸਵਾਰ ਸਨ, ਕਲਕੱਤੇ ਵਾਪਸ ਆਏ। ਉਥੇ ਉਨ੍ਹਾਂ ਨੇ ਐਸ. ਐਸ. ਡੁਪਲੇ ਜਹਾਜ਼ ਫੜਿਆ ਤੇ ਆਪਣਾ ਨਾਂ ਜਯੋਤੀਂਦਰ ਨਾਥ ਮਿੱਤਰ ਦੱਸਿਆ। ਇਹ ਜਹਾਜ਼ 1 ਅਪ੍ਰੈਲ, 1910 ਨੂੰ ਤੜਕਸਾਰ ਪਾਂਡੀਚਰੀ ਨੂੰ ਚਲ ਪਿਆ।

# 8. ਪਾਂਡੀਚਰੀ ਵਿਚ

ਪਾਂਡੀਚਰੀ, ਜੋ ਭਾਰਤ ਦੇ ਦੱਖਣ ਪੱਛਮੀ ਤੱਟ ਤੇ ਹੈ, ਦਾ ਬਹੁਤ ਪ੍ਰਾਚੀਨ ਅਧਿਆਤਮਿਕ ਇਤਿਹਾਸ ਹੈ। ਪਰੰਪਰਾ ਅਨੁਸਾਰ ਰਿਸ਼ੀ ਅਗਸਤਨ ਉੱਤਰ ਵਲੋਂ ਆਇਆ ਅਤੇ ਪਾਂਡੀਚਰੀ ਵਿਚ ਰਹਿਣ ਲੱਗ ਪਿਆ, ਉਸ ਸਮੇਂ ਇਸ ਨੂੰ 'ਵੇਦਪੁਰੀ' ਕਿਹਾ ਜਾਂਦਾ ਸੀ। ਇਕ ਫ਼ਰੈਂਚ ਪੁਰਾਤੱਤਵ ਗਿਆਨ ਇਸ ਰਵਾਇਤ ਦਾ ਸਮਰਥਨ ਕਰਦਾ ਹੈ।

ਸ੍ਰੀ ਅਰਵਿੰਦ 4 ਅ੍ਰਪੈਲ, 1910 ਨੂੰ 4 ਵਜੇ ਸ਼ਾਮ ਪਾਂਡੀਚਰੀ ਵਿਚ ਪਹੁੰਚੇ। ਅੰਕੜੇ ਚਾਰ ਦੀ ਲੁਪਤੀ ਮਹੱਤਤਾ 'ਸਥੂਲ ਵਿਚ ਅਤਿਮਾਨਸਿਕ ਅਨੁਭਵ' ਹੈ।

ਇਸ ਸਮੇਂ ਤੋਂ ਸ੍ਰੀ ਅਰਵਿੰਦ ਦਾ ਯੋਗ ਅਭਿਆਸ ਹੋਰ ਰੌਚਿਕ ਹੁੰਦਾ ਗਿਆ। ਉਹਨਾਂ ਨੇ ਪਬਲਿਕ ਸਿਆਸੀ ਸਰਗਰਮੀਆਂ ਵਿਚ ਹਿੱਸਾ ਲੈਣਾ ਉੱਕਾ ਹੀ ਛੱਡ ਦਿੱਤਾ ਅਤੇ ਪੁਨਰ-ਸੁਰਜੀਤ ਕਾਂਗਰਸ ਦੇ ਸੈਸ਼ਨਾਂ ਤੇ ਪ੍ਰਧਾਨਗੀ ਲਈ ਕੀਤੀਆਂ ਗਈਆਂ ਇਕ ਤੋਂ ਵਧ ਬੇਨਤੀਆਂ ਨੂੰ ਸਵੀਕਾਰ ਕੀਤਾ। ਕੁਝ ਸਾਲਾਂ ਲਈ ਉਨ੍ਹਾਂ ਨੇ ਕ੍ਰਾਂਤੀਕਾਰੀ ਸ਼ਕਤੀਆਂ, ਜਿਨ੍ਹਾਂ ਦੀ ਇਕ ਜਾਂ ਦੋ ਵਿਅਕਤੀਆਂ ਦੇ ਰਾਹੀਂ ਉਨ੍ਹਾਂ ਨੇ ਅਗਵਾਈ ਕੀਤੀ ਸੀ, ਨਾਲ ਆਪਣਾ ਨਿੱਜੀ ਸੰਬੰਧ ਬਣਾਈ ਰਖਿਆ, ਬੇਸ਼ੱਕ ਇਸ ਨੂੰ ਉਨ੍ਹਾਂ ਨੇ ਕੁਝ ਸਮੇਂ ਬਾਅਦ ਛੱਡ ਦਿੱਤਾ। ਜਿਉਂ ਜਿਉਂ ਉਹਨਾਂ ਦੀ ਦਿੱਵ-ਦ੍ਰਿਸ਼ਟੀ ਸਪੱਸ਼ਟ ਹੁੰਦੀ ਗਈ, ਉਹਨਾਂ ਨੂੰ ਭਾਰਤ ਦੀ ਅੰਤਿਮ ਆਜ਼ਾਦੀ ਬਾਰੇ ਯਕੀਨ ਹੁੰਦਾ ਗਿਆ। ਇਸ ਤੋਂ ਇਲਾਵਾ ਅਧਿਆਤਮਿਕ ਕਾਰਜ ਦੀ ਮਹੱਤਤਾ ਉਹਨਾਂ ਸਾਹਮਣੇ ਉਨ੍ਹਾਂ ਨੂੰ ਹੋਰ ਵੀ ਸਪੱਸ਼ਟ ਹੋ ਗਈ ਅਤੇ ਉਨ੍ਹਾਂ ਨੇ ਅਨੁਭਵ ਕੀਤਾ ਕਿ ਇਹ ਉਨ੍ਹਾਂ ਦੀਆਂ ਸਾਰੀਆਂ ਸ਼ਕਤੀਆਂ ਨੂੰ ਆਪਣੇ ਵਿਚ ਲੀਨ ਕਰ ਲਵੇਗੀ।

ਜਦ ਉਹ ਅਲੀਪੁਰ ਜੇਲ੍ਹ ਵਿਚ ਸਨ ਤਾਂ ਵਿਵੇਕਾਨੰਦ ਦੀ ਰੂਹ ਨੇ ਇਕ ਸੁਰਾਗ਼ ਦਿੱਤਾ ਸੀ ਜਿਸ ਨੂੰ ਬਾਅਦ ਵਿਚ ਸ੍ਰੀ ਅਰਵਿੰਦ ਨੇ 'ਅਤੀਮਾਨ' ਦਾ ਨਾਮ ਦਿੱਤਾ। ਇਸ ਸੁਰਾਗ ਦੁਆਰਾ ਉਨ੍ਹਾਂ ਨੂੰ ਪਤਾ ਲੱਗਾ ਕਿ ਕਿਵੇਂ ਸੱਚ-ਚੇਤਨਾ ਹਰੇਕ ਵਸਤ ਵਿਚ ਕੰਮ ਕਰ ਰਹੀ ਸੀ। ਮਾਨਵ ਜਾਤੀ ਦੀ ਭਲਾਈ ਲਈ ਜ਼ਰੂਰੀ ਸੀ ਕਿ ਇਹ ਚੇਤਨਾ ਹੇਠਾਂ ਆਵੇ ਤੇ ਇਸ ਸੰਸਾਰ ਨੂੰ ਬਦਲ ਦੇਵੇ।

ਅਸਲ ਵਿਚ ਮਨੁੱਖ ਜਾਤੀ ਨੂੰ ਦਰਦਨਾਕ ਅਧੋਗਤੀ ਦੇ ਦਬਾ ਵਿਚੋਂ ਕੱਢਣ ਦਾ ਕੇਵਲ ਇਹੋ ਇਕ ਰਸਤਾ ਸੀ। ਜਿਵੇਂ ਕਿ ਉਹਨਾਂ ਨੇ ਬਾਅਦ ਵਿਚ ਬਰਿਨ ਨੂੰ ਦੱਸਿਆ : 'ਜੇ ਮਨੁੱਖ ਕਿਤੇ ਉੱਪਰ ਨਹੀਂ ਚੜ੍ਹ ਸਕਦਾ, ਤਾਂ ਉਹ ਅਤਿਮਾਨਸਿਕ ਪੱਧਰ ਹੈ। ਸੰਸਾਰ ਦੀ ਸਮੱਸਿਆ ਦਾ ਸਮਾਧਾਨ ਨਹੀਂ ਹੁੰਦਾ।'

ਸ੍ਰੀ ਅਰਵਿੰਦ ਦਾ ਵਿਚਾਰ ਸੀ ਕਿ ਕੁਦਰਤ ਵਿਚ ਇਕ ਆਰੋਹੀ ਵਿਕਾਸ ਹੈ ਜਿਹੜਾ ਕਿ ਪੱਥਰ ਤੋਂ ਪੌਦੇ, ਪੌਦੇ ਤੋਂ ਜਾਨਵਰ , ਜਾਨਵਰ ਤੋਂ ਆਦਮੀ ਵਲ ਜਾਂਦਾ ਹੈ ਕਿਉਂਕਿ ਮਨੁੱਖ ਪਲ ਭਰ ਦੇ ਲਈ ਆਰੋਹੀ ਵਿਕਾਸ ਦੀ ਟੀਸੀ ਤੇ ਹੈ, ਉਹ ਵਿਕਾਸ

ਵਿਚ ਆਪਣੇ ਆਪ ਨੂੰ ਅਖ਼ੀਰਲੀ ਮੰਜ਼ਲ ਸਮਝਦਾ ਹੈ ਅਤੇ ਉਸ ਦਾ ਵਿਚਾਰ ਹੈ ਕਿ ਇਸ ਧਰਤ ਤੇ ਉਸ ਨਾਲੋਂ ਚੰਗੇਰਾ ਹੋਰ ਕੋਈ ਨਹੀਂ ਹੋ ਸਕਦਾ। ਇਹ ਉਸ ਦਾ ਭੁਲੇਖਾ ਹੈ। ਆਪਣੇ ਸਰੀਰਕ ਸੁਭਾਅ ਵਿਚ ਉਹ ਅਜੇ ਵੀ ਇਕ ਪੂਰੇ ਦਾ ਪੂਰਾ ਜਾਨਵਰ ਹੈ, ਸੋਚਦਾ ਅਤੇ ਬੋਲਦਾ ਜਾਨਵਰ, ਪਰ ਅਜੇ ਵੀ ਆਪਣੀਆਂ ਪਦਾਰਥਕ ਆਦਤਾਂ ਅਤੇ ਪਰਵਿਰਤੀਆਂ ਵਿਚ ਇਕ ਜਾਨਵਰ। ਇਸ ਵਿਚ ਸੰਦੇਹ ਨਹੀਂ ਕਿ ਕੁਦਰਤ ਅਜਿਹੀ ਅਪੂਰਨਤਾ ਨਾਲ ਸੰਤੁਸ਼ਟ ਨਹੀਂ ਹੋ ਸਕਦੀ। ਉਹ ਇਕ ਅਜਿਹੀ ਹਸਤੀ ਦੀ ਹੋਂਦ ਸਥਾਪਤ ਕਰਨ ਦੀ ਕੋਸ਼ਿਸ਼ ਕਰਦੀ ਹੈ ਜਿਹੜੀ ਕਿ ਆਦਮੀ ਦੇ ਨਾਲ ਅਜਿਹਾ ਨਾਤਾ ਰਖੇਗੀ ਜਿਹੜਾ ਕਿ ਆਦਮੀ ਦਾ ਜਾਨਵਰ ਨਾਲ ਹੈ, ਇਕ ਅਜਿਹੀ ਹੋਂਦ ਜਿਸ ਦੀ ਚੇਤਨਾ ਮਾਨਸਿਕ ਹੋਂਦ ਅਤੇ ਇਸ ਦੀ ਅਗਿਆਨਤਾ ਅਧੀਨ ਗ਼ੁਲਾਮੀ ਤੋਂ ਬਹੁਤ ਉੱਚੀ ਜਾਵੇਗੀ।

ਸ੍ਰੀ ਅਰਵਿੰਦ ਮਨੁੱਖ ਨੂੰ ਇਹ ਸੱਚਾਈ ਦੱਸਣ ਲਈ ਆਏ। ਉਹਨਾਂ ਨੇ ਦੱਸਿਆ ਕਿ ਆਦਮੀ ਇਕ ਮਾਨਸਿਕ ਚੇਤਨਾ ਵਿਚ ਵਾਸ ਕਰ ਰਹੀ ਆਰਜ਼ੀ ਹਸਤੀ ਹੈ, ਪਰ ਇਕ ਨਵੀਂ ਚੇਤਨਾ ਪ੍ਰਾਪਤ ਕਰ ਲੈਣ ਦੀ ਸੰਭਾਵਨਾ ਸਮੇਤ ਹੈ, ਉਹ ਚੇਤਨਾ ਸੱਚ ਚੇਤਨਾ ਹੈ ਜੋ ਪੂਰੀ ਤਰ੍ਹਾਂ ਸ਼ਾਂਤ, ਚੰਗਾ ਅਤੇ ਸੁੰਦਰ, ਖ਼ੁਸ਼ ਅਤੇ ਪੂਰੀ ਤਰ੍ਹਾਂ ਇਕ ਸਚੇਤ ਜੀਵਨ ਜਿਉਂਣ ਦੇ ਯੋਗ ਹੈ। ਸ੍ਰੀ ਅਰਵਿੰਦ ਨੇ ਇਹ ਚੇਤਨਾ ਜਿਸ ਨੂੰ ਕਿ ਉਨ੍ਹਾਂ ਨੇ 'ਅਤਿਮਾਨਸਿਕ' ਦਾ ਨਾਮ ਦਿੱਤਾ, ਇਸ ਨੂੰ ਆਪਣੇ ਆਪ ਅੰਦਰ ਸਥਾਪਿਤ ਕਰਨ ਲਈ ਅਤੇ ਉਹ ਲੋਕ ਜੋ ਉਨ੍ਹਾਂ ਦੁਆਲੇ ਇਕੱਠੇ ਹੋਏ ਸਨ, ਨੂੰ ਇਸ ਦੀ ਅਨੁਭੂਤੀ ਕਰਾਉਣ ਲਈ ਆਪਣਾ ਸਾਰਾ ਸਮਾਂ ਦਿੱਤਾ।

ਉਨ੍ਹਾਂ ਦੇ ਯੋਗ ਦਾ ਉੱਦੇਸ਼ ਇਕ ਅੰਦਰਲਾ ਸਵੈ-ਵਿਕਾਸ ਹੈ, ਜਿਸ ਦੁਆਰਾ ਜੋ ਵੀ ਮਨੁੱਖ ਇਸ ਪਿੱਛੇ ਚਲਦਾ ਹੈ ਉਸ ਸਮੇਂ ਵਿਚ ਹੀ ਆਪਣੇ ਆਪੇ ਨੂੰ ਸਾਰਿਆਂ ਵਿਚ ਵੇਖ ਸਕਦਾ ਹੈ ਅਤੇ ਮਾਨਸਿਕ ਨਾਲੋਂ ਇਕ ਉਚੇਰੀ ਚੇਤਨਾ ਆਪਣੇ ਅੰਦਰ ਲਿਆ ਸਕਦਾ ਹੈ- ਇਕ ਰੂਹਾਨੀ ਅਤੇ ਅਤਿਮਾਨਸਿਕ ਚੇਤਨਾ ਜੋ ਮਨੁੱਖੀ ਸੁਭਾਅ ਨੂੰ ਰੂਪਾਂਤਰਿਤ ਕਰ ਦੇਵੇਗੀ ਅਤੇ ਇਸ ਨੂੰ ਦੈਵੀ ਬਣਾ ਦੇਵੇਗੀ।

ਇਸ ਦਾ ਇਹ ਮਤਲਬ ਨਹੀਂ ਸੀ, ਜਿਵੇਂ ਕਿ ਬਹੁਤ ਸਾਰੇ ਲੋਕ ਸਮਝਦੇ ਸਨ ਕਿ ਉਹ ਰੂਹਾਨੀ ਅਨੁਭੂਤੀ ਦੀ ਕਿਸੇ ਉਚਾਣ ਤੇ ਚਲੇ ਗਏ ਸਨ ਤੇ ਭਾਰਤ ਦੀ ਕਿਸਮਤ ਵਿਚ ਜਾਂ ਵਿਸ਼ਵ ਵਿਚ ਉਨ੍ਹਾਂ ਦੇ ਭਾਵ ਰੂਹਾਨੀ ਅਨੁਭੂਤੀ ਤੋਂ ਸੱਖਣੇ ਸਨ। ਇਸ ਦਾ ਇਹ ਮਤਲਬ ਨਹੀਂ ਹੋ ਸਕਦਾ ਕਿ ਉਨ੍ਹਾਂ ਦੇ ਯੋਗ ਦਾ ਸਿਧਾਂਤ ਕੇਵਲ ਦੈਵੀ ਸ਼ਕਤੀ ਨੂੰ ਸਮਝਣਾ ਅਤੇ ਸੰਪੂਰਨ ਰੂਹਾਨੀ ਚੇਤਨਾ ਨੂੰ ਪ੍ਰਾਪਤ ਕਰਨਾ ਸੀ ਸਗੋਂ ਸਮੁੱਚੇ ਜੀਵਨ ਅਤੇ ਸਮੁੱਚੇ ਵਿਸ਼ਵ ਕਾਰਜ ਨੂੰ ਇਸ ਰੂਹਾਨੀ ਚੇਤਨਾ ਅਤੇ ਕਾਰਜ ਦੇ ਦਾਇਰੇ ਵਿਚ ਲੈ ਜਾਣਾ ਸੀ ਅਤੇ ਜੀਵਨ ਨੂੰ ਰੂਹ ਤੇ ਆਧਾਰਿਤ ਕਰਨਾ ਸੀ ਅਤੇ ਇਸ ਨੂੰ ਇਕ ਰੂਹਾਨੀ ਅਰਥ ਪ੍ਰਦਾਨ ਕਰਨਾ ਸੀ। ਆਪਣੀ ਵਿਰੱਕਤੀ ਵਿਚ ਸ੍ਰੀ ਅਰਵਿੰਦ ਉਸ ਸਭ ਕੁਝ, ਜੋ ਸੰਸਾਰ ਅਤੇ ਭਾਰਤ ਵਿਚ ਵਾਪਰ ਰਿਹਾ ਸੀ, 'ਤੇ ਕਰੜੀ ਨਿਗਰਾਨੀ ਰਖਦੇ ਸਨ ਅਤੇ ਅਮਲੀ ਤੌਰ ਤੇ ਜਿੱਥੇ ਵੀ ਜ਼ਰੂਰਤ ਹੋਵੇ ਦਖ਼ਲ ਦਿੰਦੇ ਸਨ, ਪਰ ਇਹ ਸਭ ਕੁਝ ਕੇਵਲ ਇਕ ਰੂਹਾਨੀ ਸ਼ਕਤੀ ਅਤੇ ਸ਼ਾਂਤ ਰੂਹਾਨੀ ਕਾਰਜ ਸਮੇਤ ਕਰਦੇ

ਸਨ। ਆਪਣੀ ਆਵੰਦ ਦੇ ਦਿਨ ਤੋਂ ਅਕਤੂਬਰ, 1910 ਤਕ ਸ੍ਰੀ ਅਰਵਿੰਦ ਕੌਮਟੀ ਚੈਟੀ ਸਟਰੀਟ ਵਿਚ ਸ਼ੰਕਰ ਚੈਟੀ ਦੇ ਘਰ ਇਕ ਪ੍ਰਾਹੁਣੇ ਦੇ ਤੌਰ ਤੇ ਰਹੇ। ਸਵਾਮੀ ਵਿਵੇਕਾਨੰਦ ਵੀ ਪਾਂਡੀਚਰੀ ਦੀ ਆਪਣੀ ਆਵੰਦ ਦੇ ਦੌਰਾਨ ਇਸੇ ਮਕਾਨ ਵਿਚ ਸੁਫਰੇਨ ਵਲ ਚਲੇ ਗਏ।

ਕਈ ਸਾਲ ਪਹਿਲਾਂ ਦੱਖਣੀ ਭਾਰਤ ਦੇ ਇਕ ਯੋਗੀ, ਨਿਗਾਏ ਜਪਾਟਾ ਨੇ ਸ੍ਰੀ ਅਰਵਿੰਦ ਦੇ ਆਉਣ ਬਾਰੇ ਪੇਸ਼ੀਨਗੋਈ ਕੀਤੀ ਸੀ। ਇਹ ਜਾਣਦਿਆਂ ਹੋਇਆਂ ਕਿ ਉਹ ਆਪਣੀ ਦੇਹ ਛੇਤੀ ਹੀ ਤਿਆਗ ਦੇਣਗੇ, ਇਸ ਯੋਗੀ ਨੇ ਆਪਣੇ ਸੇਵਕਾਂ ਨੂੰ ਆਉਣ ਅਤੇ ਉਸ ਨੂੰ ਮਿਲਣ ਲਈ ਕਿਹਾ ਸੀ।

ਕੇ. ਵੀ. ਆਰ. ਆਇੰਗਰ ਜੋ ਉਸ ਸਮੇਂ ਕਦਾਏਲਮ ਦਾ ਜ਼ਿਮੀਂਦਾਰ ਸੀ, ਨੇ ਉਸ ਨੂੰ ਪੁੱਛਿਆ ਸੀ, 'ਭਵਿੱਖ ਵਿਚ ਮੈਂ ਕਿਸ ਕੋਲੋਂ ਰੂਹਾਨੀ ਅਗਵਾਈ ਲਵਾਂਗਾ?' ਗੁਰੂ ਨੇ ਜਵਾਬ ਦਿੱਤਾ ਸੀ, 'ਇਕ ਮਹਾਨ ਜੋਗੀ ਕੋਲੋਂ ਜੋ ਉੱਤਰ ਵਲੋਂ ਆਵੇਗਾ', ਅਤੇ ਨਾਲ ਹੀ ਇਹ ਕਿਹਾ ਸੀ ਕਿ ਮਹਾਨ ਜੋਗੀ ਦੱਖਣ ਵਿਚ ਸ਼ਰਨ ਲਵੇਗਾ ਅਤੇ ਆਪਣੇ ਆਉਣ ਤੋਂ ਪਹਿਲਾਂ ਤਿੰਨਾਂ ਅਵੱਸਥਾਵਾਂ ਦਾ ਐਲਾਨ ਕਰੇਗਾ। ਇਹ ਯਾਦ ਰਖਿਆ ਜਾਵੇ ਕਿ ਸ੍ਰੀ ਅਰਵਿੰਦ ਨੇ ਆਪਣੇ ਜੀਵਨ ਵਿਚ ਤਿੰਨ ਤਾਂਘਾਂ ਦਾ ਹਵਾਲਾ ਦਿੱਤਾ ਸੀ- ਜਿਨ੍ਹਾਂ ਨੂੰ ਆਪਣੀ ਪਤਨੀ ਮ੍ਰਿਣਾਲਿਨੀ ਨੂੰ ਲਿਖੀ ਇਕ ਚਿੱਠੀ ਵਿਚ ਉਨ੍ਹਾਂ ਨੇ 'ਤਿੰਨ ਮੂਰਖਤਾਵਾਂ' ਕਿਹਾ ਸੀ। ਕੇ.ਵੀ. ਆਰ. ਆਇੰਗਰ ਨੇ ਸਮਝ ਲਿਆ ਕਿ ਇਹ ਸ੍ਰੀ ਅਰਵਿੰਦ ਸਨ ਜਿਨ੍ਹਾਂ ਵਲ ਨਗਾਏ ਜਪਾਟਾਂ ਸੰਕੇਤ ਕਰ ਚੁਕੇ ਸਨ ਅਤੇ ਉਹ ਉਨ੍ਹਾਂ ਨੂੰ ਦੇਖਣ ਗਿਆ।

ਕੇ. ਵੀ. ਆਰ. ਆਇੰਗਰ ਦੇ ਨਾਲ ਰਾਮਾ ਸਵਾਮੀ ਆਇੰਗਰ ਵੀ ਆਏ ਸਨ, ਜੋ ਬਾਅਦ ਵਿਚ ਤਾਮਿਲ ਸਾਹਿੱਤਕ ਸੰਸਾਰ ਵਿਚ 'ਵਾ-ਰਾ' ਦੇ ਨਾਮ ਨਾਲ਼ ਜਾਣੇ ਜਾਣ ਲੱਗੇ। ਸ੍ਰੀ ਅਰਵਿੰਦ ਉਸ ਦੇ ਆਣ ਤੋਂ ਪਹਿਲਾਂ ਹੀ ਉਸ ਨੂੰ ਦਿੱਵ-ਦ੍ਰਿਸ਼ਟੀ ਨਾਲ ਦੇਖ ਚੁਕੇ ਸਨ। ਉਵੇਂ ਮੁੰਨੀ ਦਾੜ੍ਹੀ ਵਾਲੇ ਵੈਸ਼ਨਵ ਦੇ ਰੂਪ ਵਿਚ ਨਹੀਂ, ਜਿਵੇਂ ਉਹ ਪਹਿਲੇ ਆਇਆ ਸੀ, ਸਗੋਂ ਉਸੇ ਦਾੜ੍ਹੀ ਵਾਲੇ ਸਾਧਕ ਦੇ ਰੂਪ ਵਿਚ, ਜੋ ਉਨ੍ਹਾਂ ਦਾ ਰੂਪ ਪਾਂਡੀਚਰੀ ਵਿਚ ਇਕ ਸਾਲ ਠਹਿਰਣ ਦੇ ਬਾਅਦ ਬਣ ਗਿਆ ਸੀ।

ਕੇ. ਵੀ. ਆਰ. ਆਇੰਗਰ ਸ੍ਰੀ ਅਰਵਿੰਦ ਦੀ ਮਾਇਕ ਸਹਾਇਤਾ ਵੀ ਕਰਦੇ ਸਨ ਅਤੇ ਉਸਨੇ ਉਨ੍ਹਾਂ ਦੀ ਪੁਸਤਕ ਯੌਗਿਕ ਸਾਧਨਾ ਵੀ ਛਾਪੀ। ਇਹ ਪੁਸਤਕ 'ਆਮੁਹਾਰੀ ਰਚਨਾ' ਦੇ ਕੀਤੇ ਤਜ਼ਰਬਿਆਂ ਦਾ ਸਿੱਟਾ ਸੀ। ਇਹ ਪੁਸਤਕ ਲਿਖਣ ਦੇ ਦੌਰਾਨ ਇਕ ਅਜੇਹੀ ਸੂਰਤ ਦਿਖਾਈ ਦਿੱਤੀ ਜੋ ਰਾਜਾ ਰਾਮਮੋਹਨ ਰਾਏ ਨਾਲ ਮਿਲਦੀ ਜੁਲਦੀ ਸੀ। ਬਰਿਨ ਨੇ ਬੜੌਦਾ ਵਿਚ ਅਸਾਧਾਰਨ ਆਮੁਹਾਰੀ ਕੁਝ ਰਚਨਾ ਦੇ ਤਜਰਬੇ ਰਾਹੀਂ ਪਤਾ ਲਗਾਣ ਦਾ ਫ਼ੈਸਲਾ ਕੀਤਾ ਸੀ, ਪਰ ਇਸ ਦੇ ਸਿੱਟਿਆਂ ਨਾਲ ਸੰਤੁਸ਼ਟ ਨਹੀਂ ਸਨ। ਪਾਂਡੀਚਰੀ ਵਿਚ ਕੁਝ ਕੁ ਹੋਰ ਯਤਨਾਂ ਤੋਂ ਬਾਅਦ ਉਨ੍ਹਾਂ ਨੇ ਇਹ ਤਜਰਬੇ ਤੱਜ ਦਿੱਤੇ। ਪਾਂਡੀਚਰੀ ਵਿਚ ਸ੍ਰੀ ਅਰਵਿੰਦ ਦੇ ਆਉਣ ਤੋਂ ਪਹਿਲਾਂ ਉਸ ਕਸਬੇ ਵਿਚ ਕੁਝ ਕੁ ਕ੍ਰਾਂਤੀਕਾਰੀ ਅਤੇ ਸਿਆਸੀ ਸ਼ਰਨਾਰਥੀ ਭਾਰਤ ਤੋਂ ਆ ਚੁੱਕੇ ਸਨ। ਮਿਸਾਲ ਲਈ ਇਹ ਸਨ, ਸੁਬਰਾਮਨੀਅਮ ਭਾਰਤੀ, ਸ੍ਰੀਨਿਵਾਸਾਚਾਰੀ, ਨਇਆਸਵਾਮੀ ਆਇਰ ਵੀ. ਰਾਮਾਸਵਾਮੀ ਆਇੰਗਰ, ਵੀ. ਵੀ. ਆਇਰ ਅਤੇ ਹੋਰ ਦੂਸਰੇ। ਉਨ੍ਹਾਂ ਵਿਚੋਂ ਕੁਝ ਰਤ

ਦੀ ਆਜ਼ਾਦੀ ਨੂੰ ਸਮਰਪਿਤ ਇਕ ਹਫ਼ਤੇਵਾਰ ਤਾਮਿਲ ਅਖ਼ਬਾਰ 'ਇੰਡੀਆ' ਚਲਾਂਦੇ ਰਹੇ ਸਨ।

ਭਾਰਤ ਵਿਚ ਅੰਗਰੇਜ਼ ਸਰਕਾਰ ਸ੍ਰੀ ਅਰਵਿੰਦ ਕੋਲੋਂ ਡਰਦੀ ਰਹੀ ਸੀ। ਸੀ. ਆਈ. ਡੀ. ਦੇ ਆਦਮੀ ਉਸ ਦੀ ਨਿਗਰਾਨੀ ਲਈ ਤੇ ਜੇ ਸੰਭਵ ਹੋਵੇ ਤਾਂ ਉਸ ਨੂੰ ਅਗਵਾ ਕਰਨ ਅਤੇ ਉਸ ਨੂੰ ਬ੍ਰਿਟਿਸ਼ ਇੰਡੀਆ ਵਿਚ ਵਾਪਸ ਲੈ ਜਾਣ ਲਈ ਲਗਾ ਦਿੱਤੇ ਗਏ ਸਨ। ਪਾਂਡੀਚਰੀ ਵਿਚ ਨੰਦ ਗੋਪਾਲ ਚੈਟੀ ਨਾਮੀ ਇਕ ਜਹਾਜ਼ੀ ਕੁੱਲੀ, ਇਸ ਨਿਸ਼ੇਧਮਈ ਯੋਜਨਾ ਨੂੰ ਪੂਰਾ ਕਰਨ ਦੀ ਸਹਾਇਤਾ ਲਈ ਮੰਨ ਗਿਆ ਜਾਪਦਾ ਸੀ। ਉਸ ਨੂੰ ਇਸ ਕੰਮ ਨੂੰ ਕਰਨ ਵਿਚ ਸਫਲਤਾ ਨਾ ਮਿਲੀ ਅਤੇ ਉਸੇ ਦਿਨ ਹੀ ਉਸ ਦੇ ਖ਼ਿਲਾਫ਼ ਵਾਰੰਟ ਜਾਰੀ ਕੀਤੇ ਗਏ ਜਿਨ੍ਹਾਂ ਅਨੁਸਾਰ ਸ੍ਰੀ ਅਰਵਿੰਦ ਨੂੰ ਅਗਵਾ ਕਰਨ ਦੀ ਯੋਜਨਾ ਨੂੰ ਸਿਰੇ ਚਾੜ੍ਹਨਾ ਸੀ। ਉਹ ਆਪ ਹੀ ਮਦਰਾਸ ਨੂੰ ਨੱਸ ਗਿਆ ਸੀ।

ਇਸ ਤਰ੍ਹਾਂ ਹਾਰ ਕੇ ਅੰਗਰੇਜ਼ ਗੁਪਤ ਏਜੰਟਾਂ ਨੇ ਸ੍ਰੀ ਅਰਵਿੰਦ ਨੂੰ ਫਸਾਣ ਦੀ ਇਕ ਹੋਰ ਤਜਵੀਜ਼ ਬਣਾਈ ਸੀ। ਉਨ੍ਹਾਂ ਨੇ ਸ੍ਰੀ ਅਰਵਿੰਦ ਦੇ ਦੋਸਤਾਂ ਵਿਚੋਂ ਇਕ ਦੋਸਤ ਵੀ. ਵੀ. ਐਸ. ਆਇਰ ਦੇ ਮਕਾਨ ਦੇ ਵਿਚ ਜੋ ਖੂਹ ਸੀ, ਉਸ ਵਿਚ ਇਕ ਟੀਨ ਸਾਜ਼ਸ਼ੀ ਸਾਹਿੱਤ ਦਾ, ਜੋ ਕਿ ਕੁਝ ਕੁ ਬੰਗਾਲੀ ਵਿਚ ਸੀ, ਲੁਕਾ ਦਿੱਤਾ। ਇਸ ਦੇ ਨਾਲ ਹੀ ਅੰਗਰੇਜ਼ ਏਜੰਟਾਂ ਨੇ ਪੁਲੀਸ ਨੂੰ ਇਤਲਾਹ ਦੇਣ ਲਈ ਮਾਯਾ ਸੇਨ ਨਾਮੀ ਇਕ ਆਦਮੀ ਨੂੰ ਨਿਯੁਕਤ ਕੀਤਾ ਸੀ। ਉਸ ਨੇ ਦੱਸਣਾ ਸੀ ਕਿ ਆਇਰ ਅਤੇ ਹੋਰ ਦੂਸਰੇ ਸਾਰੇ ਖ਼ਤਰਨਾਕ ਸਰਗਰਮੀਆਂ ਵਿਚ ਫਸੇ ਸਨ ਅਤੇ ਇਸ ਦਾ ਸਬੂਤ ਉਨ੍ਹਾਂ ਦੇ ਘਰਾਂ ਦੀ ਤਲਾਸ਼ੀ ਤੋਂ ਮਿਲ ਸਕਦਾ ਸੀ। ਖ਼ੁਸ਼ਨਸੀਬੀ ਨਾਲ ਆਇਰ ਦੇ ਇਕ ਨੌਕਰ ਨੇ ਖੂਹ ਵਿਚ ਪਏ ਇਸ ਟੀਨ ਨੂੰ ਦੇਖਿਆ ਅਤੇ ਸ੍ਰੀ ਅਰਵਿੰਦ ਦੀ ਸਲਾਹ ਅਨੁਸਾਰ ਪੁਲੀਸ ਨੂੰ ਇਸ ਦੀ ਇਤਲਾਹ ਦਿੱਤੀ। ਫ਼ਰਾਂਸੀਸੀ ਪੁਲੀਸ ਪਹੁੰਚੀ ਅਤੇ ਸਾਜ਼ਸ਼ੀ ਸਾਹਿਤ ਸਮੇਤ ਉਸ ਟੀਨ ਨੂੰ ਲਭ ਲਿਆ। ਸ੍ਰੀ ਅਰਵਿੰਦ ਦੇ ਮਕਾਨ ਦੀ ਤਲਾਸ਼ੀ ਹੋਈ।

ਮੌਨਸਯਰ ਨੰਦਤ ਜੋ ਕਿ ਪੁੱਛਗਿੱਛ ਲਈ ਮੈਜਿਸਟਰੇਟ ਸੀ, ਇਹ ਜਾਣ ਕੇ ਚੱਕਰ ਵਿਚ ਪੈ ਗਿਆ ਕਿ ਸ੍ਰੀ ਅਰਵਿੰਦ ਯੂਨਾਨੀ ਭਾਸ਼ਾ ਸਮੇਤ ਹੋਰ ਬਹੁਤ ਸਾਰੀਆਂ ਭਾਸ਼ਾਵਾਂ ਦਾ ਜਾਣੂੰ ਸੀ। ਇਸ ਨਾਲ ਉਸ ਦੀ ਸ੍ਰੀ ਅਰਵਿੰਦ ਪ੍ਰਤੀ ਸ਼ਰਧਾ ਹੋਰ ਵਧ ਗਈ ਅਤੇ ਉਸਨੇ ਸ੍ਰੀ ਅਰਵਿੰਦ ਨੂੰ ਆਪਣੇ ਘਰ ਆਉਣ ਲਈ ਸੱਦਾ ਦਿੱਤਾ।

ਇਤਲਾਹ ਦੇਣ ਵਾਲੇ ਵਿਅਕਤੀ ਮਾਯਾ ਸੇਨ ਇਸ ਜਾਣ ਕੇ ਕਿ ਉਸ ਦੀ ਯੋਜਨਾ ਅਸਫਲ ਰਹੀ ਹੈ ਅਤੇ ਇਸ ਡਰੋਂ ਕਿ ਉਸ ਉਤੇ ਗ਼ਲਤ ਨੁਮਾਇੰਦਗੀ ਦੇ ਇਕ ਦੋਸ਼ ਦਾ ਮੁਕੱਦਮਾ ਚਲਾਇਆ ਜਾਵੇਗਾ, ਉਥੋਂ ਬ੍ਰਿਟਿਸ਼ ਇੰਡੀਆ ਨਸ ਗਿਆ।

ਸੀ. ਆਈ. ਡੀ. ਵਲੋਂ ਪੈਰਵਾਈ ਜਾਰੀ ਰਹੀ। ਕੋਈ ਨਗਨ ਨਾਗ ਨਾਮੀ ਵਿਅਕਤੀ ਖੁਲਨਾ ਤੋਂ ਇਹ ਦੇਖਣ ਲਈ ਕਿ ਕੀ ਸ੍ਰੀ ਅਰਵਿੰਦ ਦੀ ਅਸ਼ੀਰਵਾਦ ਨਾਲ ਉਸ ਦੀ ਤਪਦਿਕ ਠੀਕ ਹੁੰਦੀ ਹੈ, ਪਾਂਡੀਚਰੀ ਆਇਆ। ਇਸ ਨਾਲ ਸੀ. ਆਈ. ਡੀ. ਨੂੰ ਸ੍ਰੀ ਅਰਵਿੰਦ ਦੇ ਘਰ ਵਿਚ ਦਾਖ਼ਲ ਹੋਣ ਦਾ ਇਕ ਮੌਕਾ ਮਿਲਿਆ। ਉਨ੍ਹਾਂ ਨੇ ਆਪਣੇ ਏਜੰਟਾਂ ਵਿਚੋਂ ਬਿਰੇਂਦਰ ਨਾਥ ਰਾਏ ਨਾਮੀ ਇਕ ਏਜੰਟ ਕੋਲ ਰਸੋਈਆ ਰਖਵਾ ਦੇਣ ਦੀ ਚਾਲ ਚਲੀ ਅਤੇ ਇਸ ਤਰ੍ਹਾਂ ਉਸ ਨੂੰ ਅਰਵਿੰਦ ਦੇ ਘਰ ਪ੍ਰਵੇਸ਼ ਕਰਨ ਵਿਚ ਸਹਾਇਤਾ

ਕੀਤੀ। ਕੁਝ ਮਹੀਨੇ ਬਾਅਦ ਇਸ 'ਰਸੋਈਏ' ਨੇ ਵਾਪਸ ਬੰਗਾਲ ਆਉਣਾ ਚਾਹਿਆ ਅਤੇ ਇਸ ਵਾਸਤੇ ਆਪਣੀ ਥਾਂ ਕਿਸੇ ਹੋਰ ਆਦਮੀ ਨੂੰ ਭੇਜਣ ਲਈ ਕਿਹਾ। ਇੰਤਜ਼ਾਮ ਇਵੇਂ ਕੀਤਾ ਗਿਆ ਸੀ ਕਿ ਨਵਾਂ 'ਰਸੋਈਆ' ਬੀਰੇਂਦਰ ਨੂੰ ਉਸ ਦੇ ਘੋਨ ਮੋਨ ਤੋਂ ਪਹਿਚਾਨ ਲਏਗਾ ਅਤੇ ਉਹ ਇਕ ਸਥਾਨਕ ਹੋਟਲ ਵਿਚ ਮਿਲਣਗੇ। ਜਿਉਂ ਹੀ ਨਵੇਂ ਆਦਮੀ ਦੇ ਆਉਣ ਦਾ ਦਿਨ ਨਜ਼ਦੀਕ ਆਇਆ ਬੀਰੇਂਦਰ ਨੇ ਯੋਜਨਾ ਅਨੁਸਾਰ ਆਪਣਾ ਸਿਰ ਮੁੰਨਵਾ ਲਿਆ। ਮੋਨੀ (ਸੁਰੇਸ਼ ਚਕਰਵਰਤੀ), ਜੋ ਉਸ ਸਮੇਂ ਸ੍ਰੀ ਅਰਵਿੰਦ ਨਾਲ ਰਹਿ ਰਿਹਾ ਸੀ, ਨੇ ਵੀ ਕਿਸੇ ਅਚੰਭੇ ਦੈਵੀ ਸੰਜੋਗ ਵਸ ਆਪਣਾ ਸਿਰ ਮੁੰਨ ਲੈਣ ਦਾ ਫ਼ੈਸਲਾ ਕੀਤਾ। ਬੀਰੇਂਦਰ ਚੌਂਕ ਗਿਆ ਅਤੇ ਉਸ ਨੇ ਮੋਨੀ ਨੂੰ ਅਜੇਹਾ ਕਰਨ ਤੋਂ ਰੋਕਣ ਦੀ ਕੋਸ਼ਿਸ਼ ਕੀਤੀ, ਪਰ ਮੋਨੀ ਨਾ ਮੁੜਿਆ। ਇਹ ਜਾਣ ਕੇ ਕਿ ਮੋਨੀ ਨੂੰ ਉਸ ਦੀ ਅਸਲੀਅਤ ਦਾ ਪਤਾ ਲੱਗ ਚੁੱਕਾ ਸੀ, ਬੀਰੇਂਦਰ ਹੋਰ ਵੀ ਡਰ ਗਿਆ। ਫਲਸਰੂਪ ਉਸ ਨੇ ਇਹ ਮੰਨ ਲਿਆ ਕਿ ਉਹ ਇਕ ਸੀ. ਆਈ. ਡੀ. ਏਜੰਟ ਸੀ। ਬ੍ਰਿਟਿਸ਼ ਸਰਕਾਰ ਵਲੋਂ ਦਿੱਤਾ ਧਨ ਸ੍ਰੀ ਅਰਵਿੰਦ ਦੀ ਸ਼ਰਨੀਂ ਧਰ ਕੇ ਉਹ ਬੈਠ ਗਿਆ ਅਤੇ ਰੋਣ ਲੱਗ ਪਿਆ।

ਸੰਨ 1912 ਵਿਚ ਅੰਗਰੇਜ਼ ਸਰਕਾਰ ਨੇ ਫ਼ਰਾਂਸੀਸੀ ਸਰਕਾਰ 'ਤੇ ਇਸ ਗੱਲ ਦਾ ਦਬਾਅ ਪਾਇਆ ਕਿ ਉਹ ਫ਼ਰਾਂਸੀਸੀ ਭਾਰਤ ਵਿਚ ਰਹਿ ਰਹੇ ਸਿਆਸੀ ਸ਼ਰਨਾਰਥੀਆਂ ਨੂੰ ਉਹਨਾਂ ਦੇ ਹਵਾਲੇ ਕਰ ਦੇਵੇ। ਸਾਰੇ ਸਿਆਸੀ ਸ਼ਰਨਾਰਥੀ ਆਪਣੀ ਸੁਰੱਖਿਆ ਲਈ ਫ਼ਰਾਂਸੀਸੀ ਸਰਕਾਰ ਤੇ ਨਿਰਭਰ ਸਨ ਅਤੇ ਸੁਭਾਵਿਕ ਹੀ ਉਹ ਹੋਰ ਵੀ ਚੌਂਕ ਗਏ। ਉਨ੍ਹਾਂ ਵਿਚੋਂ ਵਿਸ਼ੇਸ਼ ਕਰਕੇ ਇਕ ਸੁਬਰਾਮਨੀਅਮ ਭਾਰਤੀ ਆਦਮੀ ਜੋ ਕਿ ਜੋਸ਼ੀਲੇ ਸੁਭਾਅ ਦਾ ਸੀ, ਨੇ ਸ੍ਰੀ ਅਰਵਿੰਦ ਨੂੰ ਪੁੱਛਿਆ ਕਿ ਜੇ ਫ਼ਰਾਂਸੀਸੀ ਸਰਕਾਰ ਨੇ ਉਸ ਦੀ ਮਦਦ ਕਰਨੀ ਬੰਦ ਕਰ ਦਿੱਤੀ ਤਾਂ ਉਹ ਕੀ ਕਰਨਗੇ। ਸ੍ਰੀ ਅਰਵਿੰਦ ਨੇ ਬੜੇ ਧੀਰਜ ਨਾਲ ਸ੍ਰੀ ਭਾਰਤੀ ਨੂੰ ਉੱਤਰ ਦਿੱਤਾ, "ਮੈਂ ਪਾਂਡੀਚਰੀ ਤੋਂ ਇਕ ਇੰਚ ਵੀ ਨਹੀਂ ਹਿੱਲਾਂਗਾ। ਮੈਨੂੰ ਪਤਾ ਹੈ ਕਿ ਮੇਰੇ ਨਾਲ ਕੁਝ ਨਹੀਂ ਵਾਪਰੇਗਾ। ਜਿਥੋਂ ਤਕ ਤੁਹਾਡਾ ਸਬੰਧ ਹੈ, ਤੁਸੀਂ ਜੋ ਮਰਜ਼ੀ ਕਰੋ।" ਇਸੇ ਆਧਾਰ ਤੇ ਹੀ ਸੁਬਰਾਮਨੀਅਮ ਭਾਰਤੀ ਨੇ ਪਾਂਡੀਚਰੀ ਹੀ ਰਹਿਣ ਦਾ ਫ਼ੈਸਲਾ ਕੀਤਾ।

ਇਹ ਆਰਥਕ ਸੰਕਟ ਦਾ ਸਮਾਂ ਸੀ। ਸ੍ਰੀ ਅਰਵਿੰਦ ਨੇ ਇਕ ਵਾਰ ਚੰਦਰ ਨਗਰ ਦੇ ਮੋਤੀ ਲਾਲ ਰਾਏ ਨੂੰ ਲਿਖਿਆ : 'ਹੁਣ ਦੇ ਹਾਲਾਤ ਇਹ ਹਨ ਕਿ ਸਾਡੇ ਪਾਸ ਅੱਧਾ ਰੁਪਿਆ ਹੈ : ਨਿਰਸੰਦੇਹ ਰੱਬ ਸਾਨੂੰ ਦੇਵੇਗਾ, ਪਰ ਉਸ ਨੂੰ ਅਖ਼ੀਰਲੇ ਪਲ ਤਕ ਇੰਤਜ਼ਾਰ ਕਰਵਾਉਣ ਦੀ ਇਕ ਮੰਦੀ ਆਦਤ ਏ।'

ਆਸ਼ਰਮ ਦਾ ਬਾਅਦ ਦਾ ਮੈਨੇਜਰ ਕੇ. ਅੰਮ੍ਰਿਤ ਆਪਣੀਆਂ ਸਕੂਲ ਦੀਆਂ ਛੁੱਟੀਆਂ ਵਿਚ ਪਾਂਡੀਚਰੀ ਵਿਚ ਰਿਹਾ ਕਰਦਾ ਸੀ ਅਤੇ ਉਹ ਵੀ ਆਰਥਿਕ ਔਕੜਾਂ ਵਿਚ ਸੀ। ਸ੍ਰੀ ਅਰਵਿੰਦ ਆਪਣੀਆ ਔਕੜਾਂ ਦੇ ਬਾਵਜੂਦ ਉਸ ਦੀ ਮਦਦ ਕਰਦੇ ਰਹੇ। ਸ੍ਰੀ ਅਰਵਿੰਦ ਨੇ ਆਪਣੀ ਪੁਸਤਕ 'ਵਾਰ ਐਂਡ ਸੈਲਫ਼-ਡੀਟਰਮੀਨੇਸ਼ਨ' (ਜੰਗ ਅਤੇ ਸਵੈ-ਨਿਸ਼ਚਾ) ਦੇ ਹੱਕ ਵੀ ਆਪਣੀ ਭੈਣ ਸਰੋਜਨੀ ਨੂੰ ਦੇ ਦਿੱਤੇ, ਕਿਉਂਕਿ ਉਹ ਵੀ ਔਕੜਾਂ ਦਾ ਸਾਹਮਣਾ ਕਰ ਰਹੀ ਸੀ।

ਸ੍ਰੀ ਅਰਵਿੰਦ ਨੇ ਅਲੀਪੁਰ ਜੇਲ੍ਹ ਵਿਚ ਇਕ ਵੇਰ ਦਸ ਦਿਨ ਵਰਤ ਰਖੀ ਰਖਿਆ

ਸੀ। ਹੁਣ ਉਸਨੇ ਤੇਈ ਦਿਨਾਂ ਲਈ ਵਰਤ ਰਖਿਆ। ਇਸ ਸਮੇਂ ਦੇ ਦੌਰਾਨ ਉਹਨਾਂ ਦਾ ਕੰਮ, ਉਹਨਾਂ ਦੀ ਵਰਜ਼ਿਸ਼, ਤਪੱਸਿਆ ਅਤੇ ਲੇਖਣੀ ਪਹਿਲੇ ਵਾਂਗ ਹੀ ਜਾਰੀ ਰਹੀ ਅਤੇ ਉਹਨਾਂ ਨੇ ਆਪਣੇ ਆਪ ਨੂੰ ਬਿਲਕੁਲ ਕਮਜ਼ੋਰ ਮਹਿਸੂਸ ਨਾ ਕੀਤਾ। ਉਹਨਾਂ ਦਾ ਭਾਰ ਘਟ ਗਿਆ ਅਤੇ ਇਸ ਨੂੰ ਮੁੜ ਪਰਤਾਣ ਲਈ ਉਹਨਾਂ ਨੇ ਕੋਈ ਸੰਕੇਤ ਨਹੀਂ ਢੂੰਡਿਆ। ਉਹਨਾਂ ਨੇ ਵਰਤ ਨੂੰ ਸਹਿਜੇ ਸਹਿਜੇ ਨਹੀਂ ਤੋੜਿਆ, ਸਗੋਂ ਤੁਰੰਤ ਹੀ ਪਹਿਲੇ ਵਾਂਗ ਆਮ ਖ਼ੁਰਾਕ ਖਾਣੀ ਸ਼ੁਰੂ ਕਰ ਦਿੱਤੀ।

ਇਸ ਸਮੇਂ ਦੇ ਦੌਰਾਨ ਸ੍ਰੀ ਅਰਵਿੰਦ ਦੁਆਰਾ ਕੀਤੇ ਯੋਗ ਦੇ ਅਭਿਆਸ ਦੀ ਕੀ ਸਥਿਤੀ ਸੀ? ਸ੍ਰੀ ਅਰਵਿੰਦ ਨੇ ਪਹਿਲੇ ਹੀ ਰੂਹਾਨੀਅਤ ਨੂੰ ਪਦਾਰਥਕ ਮੰਡਲ ਤੇ ਲਿਆਣ ਦੀਆਂ ਸ਼ਕਤੀਆਂ ਦਾ ਬਹੁਤ ਜ਼ਿਆਦਾ ਮਾਤਰਾ ਵਿਚ ਵਿਕਾਸ ਕੀਤਾ ਹੋਇਆ ਸੀ। ਇਥੋਂ ਤਕ ਕਿ ਜੁਲਾਈ 12, 1911 ਵਿਚ ਹੀ ਉਨ੍ਹਾਂ ਨੇ ਇਕ ਚਿੱਠੀ ਵਿਚ ਲਿਖਿਆ ਸੀ : 'ਮੈਂ ਰੂਹਾਨੀ ਵਸਤਾਂ ਨੂੰ ਪਦਾਰਥਕ ਮੰਡਲ ਤੇ ਲਿਆਣ ਲਈ ਲੋੜੀਂਦੀਆ ਸ਼ਕਤੀਆਂ ਦਾ ਵਿਕਾਸ ਕਰ ਰਿਹਾ ਹਾਂ ਅਤੇ ਮੈਂ ਅੰਧੇਰ ਨੂੰ ਪਲੋਅਣ ਅਤੇ ਚਾਨਣ ਨੂੰ ਲਿਆਉਣ, ਆਪਣੇ ਆਪ ਨੂੰ ਵਿਅਕਤੀਆਂ ਅੰਦਰ ਸਮੋਣ ਅਤੇ ਉਨ੍ਹਾਂ ਨੂੰ ਬਦਲਣ, ਉਨ੍ਹਾਂ ਨੂੰ ਇਕ ਨਵਾਂ ਦਿਲ ਤੇ ਇਕ ਨਵਾਂ ਮਨ ਦੇਣ ਦੇ ਯੋਗ ਹਾਂ। ਇਹ ਉਨ੍ਹਾਂ ਨਾਲ ਜੋ ਮੇਰੇ ਨੇੜੇ ਹਨ, ਮੈ ਬੜੀ ਤੇਜ਼ੀ ਅਤੇ ਸੰਪੂਰਨਤਾ ਸਹਿਤ ਕਰ ਸਕਦਾ ਹਾਂ, ਪਰ ਮੈ ਸੈਂਕੜੇ ਮੀਲ ਦੂਰ ਬੈਠੇ ਵਿਅਕਤੀਆਂ ਨਾਲ ਵੀ ਅਜਿਹਾ ਕਰਨ ਵਿਚ ਸਫਲ ਹੋਇਆ ਹਾਂ। ਮੈਂ ਮਨੁੱਖਾਂ ਦੇ ਆਚਾਰ ਅਤੇ ਦਿਲ, ਅਤੇ ਉਨ੍ਹਾਂ ਦੇ ਵਿਚਾਰਾਂ ਨੂੰ ਜਾਣ ਲੈਣ ਦੀ ਸ਼ਕਤੀ ਵੀ ਹਾਸਲ ਕੀਤੀ ਹੈ। ਪਰੰਤੂ ਇਹ ਸ਼ਕਤੀ ਅਜੇ ਮੁਕੰਮਲ ਤੌਰ ਤੇ ਪੂਰਨ ਨਹੀਂ ਹੈ, ਅਤੇ ਨਾ ਹੀ ਮੈਂ ਇਸ ਦੀ ਸਤਾ ਅਤੇ ਹਰ ਹਾਲਤ ਵਿਚ ਵਰਤੋਂ ਕਰ ਸਕਦਾ ਹਾਂ। ਕੇਵਲ ਇੱਛਾ ਦੇ ਅਭਿਆਸ ਦੁਆਰਾ ਪੱਥ ਪ੍ਰਦਰਸ਼ਨ ਕਰਨ ਵਾਲੇ ਕਾਰਜ ਦੀ ਸ਼ਕਤੀ ਵੀ ਵਧ ਰਹੀ ਹੈ, ਪਰ ਇਹ ਅਜੇ ਇੰਨੀ ਸ਼ਕਤੀਮਾਨ ਨਹੀਂ ਹੈ ਜਿਤਨੀ ਕਿ ਦੂਸਰੀ। ਦੂਸਰੇ ਸੰਸਾਰ ਨਾਲ ਮੇਰਾ ਸਬੰਧ ਅਜੇ ਵੀ ਸੰਕਟਮਈ ਸੁਭਾਅ ਦਾ ਹੈ, ਭਾਵੇਂ ਮੈਂ ਕੁਝ ਕੁ ਬਹੁਤ ਮਹਾਨ ਸ਼ਕਤੀਆਂ ਦੇ ਵਾਸਤਵ ਵਿਚ ਸੰਪਰਕ ਵਿਚ ਰਿਹਾ ਹਾਂ। ਪਰ ਇਨ੍ਹਾਂ ਸਾਰੀਆਂ ਵਸਤਾਂ ਬਾਰੇ ਮੈਂ ਉਦੋਂ ਲਿਖਾਂਗਾ ਜਦੋਂ ਮੇਰੇ ਰਸਤੇ ਵਿਚੋਂ ਅੰਤਮ ਰੁਕਾਵਟਾਂ ਦੂਰ ਹੋ ਜਾਣਗੀਆਂ।'

ਸ੍ਰੀ ਅਰਵਿੰਦ ਦੀ ਸਾਧਨਾ ਅਤੇ ਕਾਰਜ ਨੂੰ ਅਜੇ ਵੀ ਇਕ ਅਜੇਹੇ ਵਿਅਕਤੀ ਦੇ ਆਉਣ ਦੀ ਉਡੀਕ ਸੀ ਜਿਸ ਨੇ ਕਿ ਉਨ੍ਹਾਂ ਦਾ ਸੱਚਾ ਸਹਿਯੋਗੀ ਬਣਨਾ ਸੀ। ਇਹ ਸ੍ਰੀ ਮਾਂ ਸਨ ਜੋ ਮਾਰਚ 29, 1914 ਨੂੰ ਫ਼ਰਾਂਸ ਵਿਚੋਂ ਆਏ।

# 9. ਸ੍ਰੀ ਮਾਂ

ਇਕ ਨੌਜਵਾਨ ਫ਼ਰਾਂਸੀਸੀ ਔਰਤ ਮੀਰਾ ਰਿਚਰਡ ਜਿਸ ਨੂੰ ਦੁਨੀਆ ਭਰ ਵਿਚ ਸ੍ਰੀ ਅਰਵਿੰਦ ਆਸ਼ਰਮ ਦੇ ਮਾਂ ਜੀ ਦੇ ਨਾਂ ਨਾਲ ਜਾਣਿਆ ਜਾਂਦਾ ਹੈ, ਪਹਿਲੀ ਵੇਰ ਸ੍ਰੀ ਅਰਵਿੰਦ  ਨੂੰ 29 ਮਾਰਚ 1914 ਨੂੰ ਦਿਨ ਦੇ ਸਾਢੇ ਤਿੰਨ ਵਜੇ ਮਿਲੇ।

ਪਾਂਡੀਚਰੀ ਆਉਣ ਤੋਂ ਪਹਿਲਾਂ ਉਨ੍ਹਾਂ ਨੇ ਸੰਨ 1914 ਵਿਚ ਡੇਵਿਡ ਦੇ ਤਾਰੇ ਦਾ ਇਕ ਚਿੱਤਰ ( ਜੋ ਕਿ ਕੁਝ ਕੁ ਅਜੇਹਾ ਹੈ ਜਿਹੋ ਜਿਹਾ ਸ੍ਰੀ ਅਰਵਿੰਦ ਦਾ ਪ੍ਰਤੀਕ) ਭੇਜਿਆ ਸੀ ਅਤੇ ਜਦੋਂ ਸ੍ਰੀ ਅਰਵਿੰਦ  ਇਸ ਦੇ ਪ੍ਰਤੀਕਵਾਦੀ ਅਰਥ ਨੂੰ ਸਮਝਾਂਦੇ ਸਨ ਤਾਂ ਉਹ ਇਸ ਦੀ ਪ੍ਰੋੜ੍ਹਤਾ ਕਰਦੇ ਸਨ ਕਿ ਉਸ ਦੇ ਭਾਗਾਂ ਵਿਚ ਉਨ੍ਹਾਂ ਨਾਲ ਕੰਮ ਕਰਨਾ ਲਿਖਿਆ ਹੈ।

29 ਮਾਰਚ, 1914 ਦੀ ਮੁਲਾਕਾਤ ਸਮੇਂ ਉਸ ਨੇ ਇਹ ਜਾਣ ਲਿਆ ਸੀ ਕਿ ਉਹ ਇਕ ਪਰਮ ਮਨੁੱਖ ਸਨ ਜੋ ਉਸ ਦੀ ਸਾਧਨਾ ਵਿਚ ਅਗਵਾਈ ਕਰਦੇ ਰਹੇ ਸਨ ਅਤੇ ਜਿਨ੍ਹਾਂ ਨੂੰ ਉਹ ਸ੍ਰੀ ਕ੍ਰਿਸ਼ਨ ਦੇ ਨਾਂ ਨਾਲ ਯਾਦ ਕਰਿਆ ਕਰਦੀ ਸੀ।

ਇਹੀ ਹੈ ਜੋ ਮਾਂ ਜੀ ਨੇ ਅਰਵਿੰਦ ਨਾਲ ਆਪਣੀ  ਪਹਿਲੀ ਮੁਲਾਕਾਤ ਬਾਰੇ ਕਿਹਾ ਹੈ : 'ਮੈਂ ਇਕ ਟੱਕ ਧਿਆਨ ਵਿਚ ਅਤਿਮਨ ਦੁਆਰਾ ਚੀਜ਼ਾਂ ਦੇਖ ਰਹੀ ਸਾਂ। ਉਹ ਚੀਜ਼ਾਂ ਜੋ ਹੁੰਦੀਆਂ ਹੋਣਗੀਆਂ, ਪਰ ਕਿਸੇ ਕਾਰਣ ਦਿਖਾਈ ਨਹੀਂ ਸਨ ਦੇਂਦੀਆਂ। ਮੈਂ ਸ੍ਰੀ ਅਰਵਿੰਦ ਨੂੰ, ਜੋ ਦੇਖ ਲਿਆ ਸੀ, ਦੱਸਿਆ ਅਤੇ ਉਸ ਕੋਲੋਂ ਪੁੱਛਿਆ ਕਿ ਕੀ ਉਹ ਦਿਖਾਈ ਦੇਣਗੀਆਂ। ਉਨ੍ਹਾਂ ਨੇ ਕੇਵਲ 'ਹਾਂ' ਕਿਹਾ ਅਤੇ ਤੁਰੰਤ ਮੈਂ ਦੇਖਿਆ ਕਿ ਅਤਿਮਨ ਧਰਤ ਨੂੰ ਛੋਹ ਚੁੱਕਾ ਸੀ ਅਤੇ ਸੁਝਣਾ ਸ਼ੁਰੂ ਹੋ ਗਿਆ ਸੀ।'

ਅਗਲੇ ਦਿਨ, 30 ਮਾਰਚ ਨੂੰ ਉਨ੍ਹਾਂ ਆਪਣੀ ਡਾਇਰੀ ਵਿਚ ਲਿਖਿਆ : 'ਜੇ ਸੈਂਕੜੇ ਹਸਤੀਆਂ ਵੀ ਘਣਘੋਰ ਅਗਿਆਨ ਵਿਚ ਗ੍ਰਸਤ ਹੋਣ ਤਾਂ ਕੋਈ ਨਹੀਂ। ਉਹ ਜਿਸ ਨੂੰ ਅਸੀਂ ਕੱਲ੍ਹ ਦੇਖਿਆ ਉਹ ਧਰਤ ਤੇ ਹੈ। ਉਸ ਦੀ ਹੋਂਦ ਇਹ ਸਾਬਤ ਕਰਨ ਲਈ ਕਾਫ਼ੀ ਹੈ ਕਿ ਇਕ ਦਿਨ ਆਵੇਗਾ ਜਦ ਅੰਧੇਰ ਪ੍ਰਕਾਸ਼ ਵਿਚ ਵੱਟ ਜਾਏਗਾ, ਜਦ ਤੁਹਾਡੀ ਇਸ ਧਰਤ ਤੇ ਸਚਮੁੱਚ ਪਾਦਸ਼ਾਹੀ ਸਥਾਪਿਤ ਹੋ ਜਾਏਗੀ।

ਸ੍ਰੀ ਮਾਂ ਦਾ ਜਨਮ 22 ਫ਼ਰਵਰੀ, 1878 ਨੂੰ ਪੈਰਿਸ ਵਿਚ ਹੋਇਆ। ਜਦ ਪਹਿਲਾਂ ਪਹਿਲ ਉਹ ਸ੍ਰੀ ਅਰਵਿੰਦ  ਨੂੰ ਮਿਲੇ, ਉਨ੍ਹਾਂ ਦੀ ਉਮਰ 36 ਵਰ੍ਹਿਆਂ ਦੀ ਸੀ। ਆਪਣੇ ਜਨਮ ਦਿਨ ਦੇ ਇਕ ਅਵਸਰ ਤੇ ਉਨ੍ਹਾਂ ਨੇ ਕਿਹਾ : 'ਮੇਰਾ ਜਨਮ ਫ਼ਰਾਂਸ ਦਾ ਹੈ, ਪਰ ਆਤਮਾ ਅਤੇ ਰੁਝਾਨ ਪੱਖੋਂ ਮੈਂ ਭਾਰਤੀ ਹਾਂ।'

ਮਾਤਾ ਜੀ ਬਚਪਨ ਤੋਂ ਹੀ ਆਮ ਮਨੁੱਖਾਂ ਨਾਲੋਂ ਉੱਚੇ ਸਨ। ਕੇ. ਡੀ. ਮੇਥਨਾ ਦਾ ਇਕ ਮਜ਼ਮੂਨ ਜੋ 'ਮਦਰ ਇੰਡੀਆ' (ਫ਼ਰਵਰੀ, 1948) ਵਿਚ ਛਪਿਆ ਸੀ ਉਸ ਵਿਚ ਮਾਤਾ ਜੀ ਦੇ ਪਾਂਡੀਚਰੀ ਤੋਂ ਪਹਿਲਾਂ ਦੇ ਜੀਵਨ ਬਾਰੇ ਕੁਝ ਜਾਣਕਾਰੀ ਮਿਲਦੀ ਹੈ

ਅਤੇ ਇਸ ਦੇ ਕੁਝ ਅੰਸ਼ ਇਥੇ ਦਿੱਤੇ ਜਾਂਦੇ ਹਨ: ਆਪਣੇ ਸਾਰੇ ਕਿਸ਼ੋਰਪਣ ਕਾਲ ਵਿਚ ਉਹ (ਮਾਤਾ ਜੀ) ਆਪਣੇ ਪਿੱਛੇ ਕੰਮ ਕਰ ਰਹੀ ਮਾਨਵੀ ਸ਼ਕਤੀ ਤੋਂ ਵਧੇਰੇ ਕਿਸੇ ਸ਼ਕਤੀ ਬਾਰੇ ਸੁਚੇਤ ਸਨ ਜੋ ਅਕਸਰ ਉਨ੍ਹਾਂ ਦੇ ਸਰੀਰ ਅੰਦਰ ਪ੍ਰਵੇਸ਼ ਕਰਦੀ ਸੀ ਅਤੇ ਪਰਾ-ਸੁਭਾਵਿਕ ਢੰਗ ਨਾਲ ਕੰਮ ਕਰਦੀ ਸੀ। ਇਸ ਸ਼ਕਤੀ ਨੂੰ ਉਹ ਆਪਣੀ ਗੁਪਤ ਹੋਂਦ ਸਮਝਦੇ ਸਨ। ਇਸ ਦੀ ਕ੍ਰਿਆ ਦੀਆਂ ਥੋੜ੍ਹੀਆਂ ਜਿਹੀਆਂ ਮਿਸਾਲਾਂ ਸ਼ਾਇਦ ਦਿੱਤੀਆਂ ਜਾ ਸਕਦੀਆਂ ਹਨ। ਉਹ ਸੱਤ ਸਾਲਾਂ ਦੀ ਸੀ। ਉਥੇ ਲਗਭਗ 23 ਸਾਲ ਦਾ ਅਖੜਕਾਂਦ ਲੜਕਾ ਸੀ ਜੋ ਹਮੇਸ਼ਾ ਕੁੜੀਆਂ ਨਾਲ ਛੇੜਖਾਨੀ ਕਰਦਾ ਰਹਿੰਦਾ ਸੀ, ਕਹਿੰਦਾ ਰਹਿੰਦਾ ਸੀ ਕਿ ਕੁੜੀਆਂ ਕਿਸੇ ਕੰਮ ਜੋਗੀਆਂ ਨਹੀਂ ਹੁੰਦਿਆਂ। ਇਕ ਦਿਨ ਮਾਤਾ ਜੀ ਨੇ ਉਸ ਨੂੰ ਕਿਹਾ : 'ਕੀ ਤੂੰ ਬਕਵਾਸ ਬੰਦ ਕਰੇਂਗਾ?' ਉਹ ਮਜ਼ਾਕ ਉਡਾਈ ਗਿਆ। ਅਚਨਚੇਤੀ ਉਸ ਨੇ ਉਸ ਨੂੰ ਫੜ ਲਿਆ, ਜ਼ਮੀਨ ਤੋਂ ਉਪਰ ਉਠਾਇਆ ਤੇ ਧੜਾਹ ਕਰਕੇ (ਜ਼ੋਰ ਨਾਲ) ਜ਼ਮੀਨ ਤੇ ਸੁੱਟ ਦਿੱਤਾ। ਭਾਵੇਂ ਉਹ ਆਪ ਉਸ ਤੋਂ ਬਹੁਤ ਛੋਟੇ ਸਨ। ਉਸ ਸ਼ਕਤੀ ਨੂੰ ਜੋ ਉਨ੍ਹਾਂ ਅੰਦਰ ਉਸ ਸਮੇਂ ਆ ਗਈ ਸੀ ਤੇ ਜਿਸ ਨੇ ਉਸ ਨੂੰ ਬਹੁਤ ਹੀ ਤੱਕੜੀ ਬਣਾ ਦਿਤਾ ਸੀ, ਬਾਅਦ ਵਿਚ ਉਹ ਮਹਾਂ ਕਾਲੀ ਜਾਣਨ ਲੱਗੇ।

ਇਕ ਹੋਰ ਅਜੇਹੀ ਮਿਸਾਲ ਹੈ। ਉਹ ਫ਼ੌਨਟੇਨਬਲੂ ਦੇ ਨੇੜੇ ਇਕ ਜੰਗਲ ਵਿਚ ਖੇਡਣ ਗਈ ਸੀ। ਜਦ ਉਹ ਇਕ ਖੜਵੀਂ ਉਚਾਣ ਵਾਲੀ ਪਹਾੜੀ ਤੇ ਚੜ੍ਹ ਰਹੀ ਸੀ ਤਾਂ ਉਸ ਦਾ ਪੈਰ ਤਿਲਕ ਗਿਆ ਤੇ ਉਹ ਡਿੱਗਣ ਲੱਗ ਪਈ। ਸੜਕ 'ਤੇ ਕਾਲੇ ਨੋਕਦਾਰ ਪੱਥਰ ਖਿਲਰੇ ਪਏ ਸਨ। ਜਦ ਉਹ ਡਿੱਗ ਰਹੀ ਸੀ, ਉਸ ਨੇ ਇਵੇਂ ਮਹਿਸੂਸ ਕੀਤਾ ਜਿਵੇਂ ਕੋਈ ਉਸ ਨੂੰ ਗੋਦ ਵਿਚ ਲੈ ਕੇ ਹੌਲੀ ਹੌਲੀ ਥੱਲੇ ਲਿਆ ਰਿਹਾ ਹੋਵੇ। ਜਦ ਉਹ ਜ਼ਮੀਨ ਤੇ ਪਹੁੰਚੀ ਤਾਂ ਉਹ ਸੁਰੱਖਿਅਤ ਆਪਣੇ ਪੈਰੀਂ ਖੜੀ ਸੀ। ਇਸ ਵਿਡਾਣ ਕਾਰਣ ਉਸ ਦੇ ਸਾਰੇ ਸਾਥੀ ਖ਼ੁਸ਼ੀ ਨਾਲ ਅਚੰਭਿਤ ਸਨ।

ਜਦ ਉਹ ਸੋਲ੍ਹਾਂ ਸਾਲ ਦੇ ਸਨ ਤਾਂ ਉਹਨਾਂ ਚਿੱਤਰਕਾਰੀ ਸਿਖਣ ਲਈ ਇਕ ਸਟੂਡੀਓ ਵਿਚ ਦਾਖ਼ਲਾ ਲੈ ਲਿਆ। ਇਹ ਪੈਰਸ ਦੇ ਵੱਡੇ ਵੱਡੇ ਸਟੂਡੀਓਆਂ ਵਿਚੋਂ ਇਕ ਸੀ। ਉਹ ਉਥੇ ਸਭ ਤੋਂ ਛੋਟੀ ਸੀ। ਹੋਰ ਸਾਰੇ ਦੂਸਰੇ ਆਪਸ ਵਿਚ ਗੱਲਾਂਬਾਤਾਂ ਕਰਦੇ ਤੇ ਲੜਿਆ ਕਰਦੇ ਸਨ, ਪਰ ਉਸ ਨੇ ਕਦੀ ਇਹਨਾਂ ਗੱਲਾਂ ਵਿਚ ਹਿੱਸਾ ਨਹੀਂ ਸੀ ਲਿਆ। ਉਹ ਹਮੇਸ਼ਾ ਸੰਜੀਦਾ ਤੇ ਆਪਣੇ ਕੰਮ ਵਿਚ ਰੁੱਝੇ ਰਹਿੰਦੇ ਸਨ। ਉਸ ਨੂੰ 'ਯੂਨਾਨੀ ਦੇਵੀ' (ਸਿਫ਼ਨਕਸ) ਕਿਹਾ ਕਰਦੇ ਸਨ। ਜਦ ਕਦੇ ਉਨ੍ਹਾਂ ਤੇ ਕੋਈ ਭੀੜ ਬਣਦੀ ਜਾਂ ਉਨ੍ਹਾਂ ਦਾ ਆਪਸ ਵਿਚ ਕੋਈ ਵਾਦ-ਵਿਵਾਦ ਹੋ ਜਾਂਦਾ ਤਾਂ ਉਹ ਆਪਣੇ ਮਾਮਲਿਆਂ ਨੂੰ ਨਿਪਟਾਉਣ ਲਈ ਉਸ ਕੋਲ ਆਂਦੇ। ਉਹ ਉਨ੍ਹਾਂ ਦੇ ਵਿਚਾਰ ਸਮਝ ਲਿਆ ਕਰਦੀ ਸੀ ਅਤੇ ਚੂੰਕਿ ਉਹ ਅਕਸਰ ਉਨ੍ਹਾਂ ਦੇ ਸ਼ਬਦਾਂ ਨਾਲੋਂ ਉਨ੍ਹਾਂ ਦੇ ਵਿਚਾਰਾਂ ਦਾ ਜਵਾਬ ਦਿੰਦੀ ਹੁੰਦੀ ਸੀ, ਇਸ ਕਾਰਣ ਉਹ ਬਹੁਤ ਬੈਚੈਨ ਜਿਹੇ ਮਹਿਸੂਸ ਕਰਿਆ ਕਰਦੇ ਸਨ। ਉਹ ਬਹੁਤ ਨਿਧੜਕ ਹੋ ਕੇ ਆਪਣੇ ਨਿਰਣੇ ਦੇ ਦਿਆ ਕਰਦੇ ਸਨ, ਭਾਵੇਂ ਉਹ ਅਧਿਕਾਰੀਆਂ ਨਾਲ ਹੀ ਕਿਉਂ ਨਾ ਸੰਬੰਧ ਰਖਦੇ ਹੋਣ। ਇਕੇਰਾਂ ਸਟੂਡੀਓ ਦੀ ਮੋਨੀਟਰ ਨਿਯੁਕਤ ਕੀਤੀ ਗਈ ਇਕ ਲੜਕੀ ਉਸ ਥਾਂ ਦੀ ਮੁਖੀ, ਇਕ ਬੁਢੇੜ ਦੀਆਂ ਨਜ਼ਰਾਂ ਵਿਚ ਖੜਕਣ ਲੱਗੀ। ਇਸ ਔਰਤ ਨੇ ਇਸ ਲੜਕੀ ਨੂੰ ਕਿਤੇ ਦੂਰ ਭੇਜ ਦੇਣਾ ਚਾਹਿਆ

ਇਸ ਲਈ ਇਸ ਛੋਟੀ ਲੜਕੀ ਨੇ ਸਿਫ਼ਨਕਸ (ਮਾਤਾ ਜੀ) ਤੋਂ ਮਦਦ ਦੀ ਮੰਗ ਕੀਤੀ। ਉਸ ਨੇ ਲੜਕੀ ਲਈ ਹਮਦਰਦੀ ਪ੍ਰਗਟ ਕੀਤੀ, ਚੂੰਕਿ ਉਨ੍ਹਾਂ ਨੂੰ ਪਤਾ ਸੀ ਕਿ ਲੜਕੀ ਬਹੁਤ ਗ਼ਰੀਬ ਸੀ ਤੇ ਜੇ ਉਹ ਸਟੂਡੀਓ ਛੱਡ ਦਿੰਦੀ ਤਾਂ ਉਸ ਦੀ ਚਿੱਤਰ ਕਲਾ ਦੇ ਭਵਿੱਖ ਦਾ ਅੰਤ ਹੋ ਜਾਣਾ ਸੀ। ਸਟੂਡੀਓ ਦੇ ਮੁਖੀ ਨੂੰ ਹੁਣ ਇਕ ਦ੍ਰਿੜ੍ਹ ਤੇ ਛੋਟੀ ਜਿਹੀ ਘੁਲਾਟਣ ਨਾਲ ਪਾਲਾ ਪਿਆ ਸੀ। ਪਹਿਲਾਂ ਸੂਝ ਬੂਝ ਤੋਂ ਕੰਮ ਲੈਣ ਦੀ ਅਜ਼ਮਾਇਸ਼ ਕੀਤੀ, ਪਰ ਜਦ ਅਕਲ ਵਾਲੀ ਗੱਲ ਨੂੰ ਅਣਸੁਣਿਆ ਕੀਤਾ ਗਿਆ, ਤਾਂ ਉਸ ਚੈਂਪੀਅਨ ਨੇ ਇਕ ਹੋਰ ਤਰ੍ਹਾਂ ਦਾ ਦਾਅ-ਪੇਚ ਚਲਾਇਆ। ਥੋੜ੍ਹੇ ਜਿਹੇ ਗ਼ੁੱਸੇ ਵਿਚ ਆ ਕੇ ਉਸ ਬੁਢੜੀ ਔਰਤ ਦੇ ਹੱਥ ਨੂੰ ਫੜਿਆ ਅਤੇ ਇਸ ਤਰ੍ਹਾਂ ਘੁਟਿਆ ਜਿਵੇਂ ਕਿ ਉਸ ਦੀਆ ਹੱਡੀਆਂ ਹੀ ਟੁੱਟ ਜਾਣ ਲੱਗੀਆਂ ਹੋਣ। ਛੇਤੀ ਹੀ ਫ਼ੈਸਲਾ ਹੋ ਗਿਆ ਕਿ ਮੋਨੀਟਰ ਨੂੰ ਉਥੇ ਹੀ ਰਹਿਣ ਦਿੱਤਾ ਜਾਵੇਗਾ। ਮਹਾਂ ਕਾਲੀ ਮੁੜ ਮਦਦ ਨੂੰ ਬਹੁੜ ਗਈ।

ਸਟੂਡੀਓ ਦੀ ਸਿਫ਼ਨਕਸ ਦਾ ਘਰ ਵਿਚ ਵੀ ਉਹੀ ਪਹਿਲੇ ਵਾਲਾ ਗੰਭੀਰ ਆਪਾ ਸੀ। ਉਹ ਘਟ ਹੀ ਮੁਸਕ੍ਰਾਂਦੀ ਜਾਂ ਹੱਸਦੀ। ਇਸ ਕਾਰਣ ਜਦੋਂ ਉਹ ਅਜੇ ਵੀਹ ਕੁ ਸਾਲ ਦੀ ਸੀ, ਉਸ ਨੂੰ ਆਪਣੀ ਮਾਂ ਕੋਲੋਂ ਡਾਂਟ ਸੁਣਨੀ ਪਈ ਸੀ। ਉਸ ਨੇ ਕੇਵਲ ਏਨਾ ਹੀ ਕਿਹਾ ਸੀ ਕਿ ਸੰਸਾਰ ਦਾ ਸਾਰਾ ਦੁਖ ਉਸਨੇ ਸਹਾਰਨਾ ਹੈ। ਉਸ ਦੀ ਮਾਂ ਦਾ ਵਿਚਾਰ ਸੀ ਕਿ ਉਹ ਪਾਗਲ ਹੋ ਗਈ ਹੈ। ਇਕ ਵੇਰਾਂ ਫੇਰ ਮਾਂ ਦੇ ਆਦੇਸ਼ ਨੂੰ ਅਣਸੁਣਿਆਂ ਕਰਨ ਤੇ ਉਸ ਦੀ ਮਾਂ ਨੇ ਉਸ ਨੂੰ ਡਾਂਟਿਆ ਤਾਂ ਉਸ ਨੇ ਜਵਾਬ ਦਿੱਤਾ ਕਿ ਕੋਈ ਵੀ ਦੁਨਿਆਵੀ ਸ਼ਕਤੀ ਉਸ ਨੂੰ ਆਗਿਆਕਾਰੀ ਨਹੀਂ ਬਣਾ ਸਕਦੀ।

ਵੱਖ ਵੱਖ ਗੁਰੂ ਉਸ ਨੂੰ ਰਹੱਸਮਈ ਆਦੇਸ਼ ਦਿੰਦੇ ਸਨ, ਜਿਨ੍ਹਾਂ ਵਿਚੋਂ ਕਈਆਂ ਨੂੰ ਉਹ ਪ੍ਰਾਕ੍ਰਿਤਕ ਮੰਡਲ ਤੇ ਮਿਲੀ। ਬਾਅਦ ਵਿਚ ਜਿਉਂ ਹੀ ਭੀਤਰੀ ਤੇ ਬਾਹਰੀ ਵਿਕਾਸ ਵਧਦਾ ਗਿਆ, ਇਨ੍ਹਾਂ ਮਹਾਨ ਹਸਤੀਆਂ ਵਿਚੋਂ ਇਕ ਨਾਲ ਇਕ ਤਰ੍ਹਾਂ ਦੀ ਮਾਨਸਿਕ ਤੇ ਆਤਮਿਕ ਸਾਂਝ ਹੋਰ ਸਪੱਸ਼ਟ ਤੇ ਨਿਰੰਤਰ ਹੁੰਦੀ ਗਈ ਅਤੇ ਭਾਵੇਂ ਉਸ ਨੂੰ ਉਸ ਸਮੇਂ ਭਾਰਤੀ ਧਰਮਾਂ ਤੇ ਦਰਸ਼ਨਾਂ ਬਾਰੇ ਨਾਂ ਮਾਤਰ ਹੀ ਗਿਆਨ ਸੀ, ਫਿਰ ਵੀ ਉਸ ਨੇ ਉਸ ਨੂੰ ਕ੍ਰਿਸ਼ਨ ਕਿਹਾ ਅਤੇ ਅੱਗੇ ਤੋਂ ਉਹ ਸੁਚੇਤ ਸੀ ਕਿ ਕੇਵਲ ਉਸ ਸੰਗ ਹੀ ਦੈਵੀ ਕੰਮ ਕੀਤਾ ਜਾਣਾ ਹੈ, ਜਿਸ ਬਾਰੇ ਉਸ ਨੂੰ ਪਤਾ ਸੀ ਕਿ ਉਸ ਨੂੰ ਇਕ ਦਿਨ ਮਿਲੇਗਾ।

ਪੋਲੈਂਡ ਦੇ ਇਕ ਮਾਹਿਰ ਥੀਓਨ ਅਤੇ ਉਸ ਦੀ ਹੋਰ ਵੀ ਵਧੇਰੇ ਨਿਪੁੰਨ ਫ਼ਰਾਂਸੀਸੀ ਬੀਵੀ ਕੋਲੋਂ ਉਚੇਰੀ ਤਾਂਤ੍ਰਿਕ ਵਿਦਿਆ ਸਿਖਣ ਲਈ ਉਨ੍ਹਾਂ ਕਈ ਵਰ੍ਹੇ ਟਾਂਜ਼ੀਅਰਜ਼ ਵਿਖੇ ਅਲਜੇਰੀਆ ਵਿਚ ਬਿਤਾਏ।

ਸ੍ਰੀ ਮਾਂ ਨੇ ਆਪਣੇ ਮੁੱਢਲੇ ਸਾਲਾਂ ਦਾ ਵਰਣਨ ਇਯ ਪ੍ਰਕਾਰ ਕੀਤਾ ਹੈ:

'11 ਸਾਲ ਤੋਂ ਲੈ ਕੇ 13 ਸਾਲ ਦੀ ਉਮਰ ਤਕ, ਮਾਨਸਿਕ ਅਤੇ ਆਤਮਿਕ ਅਨੁਭਵਾਂ ਦੀ ਇਕ ਲੜੀ ਨੇ ਮੈਨੂੰ ਕੇਵਲ ਪ੍ਰਭੂ ਦੀ ਹੋਂਦ ਦਾ ਹੀ ਅਹਿਸਾਸ ਨਹੀਂ ਕਰਵਾਇਆ, ਸਗੋਂ ਮਨੁੱਖ ਦੇ ਪ੍ਰਭੂ ਨੂੰ ਮਿਲਣ ਦੀ ਸੰਭਾਵਨਾ ਤੋਂ ਜਾਣੂੰ ਕਰਵਾਇਆ ਜਾਂ ਪ੍ਰਭੂ ਨੂੰ ਚੇਤਨਾ ਅਤੇ ਕਾਰਜ ਵਿਚ ਪੂਰਨ ਤੌਰ ਤੇ ਪ੍ਰਗਟ ਹੋਣ, ਇਸ ਸੰਸਾਰ ਤੇ ਦੈਵੀ ਜੀਵਨ ਵਿਚੋਂ ਪ੍ਰਗਟ ਹੋਣ ਬਾਰੇ ਜਾਣੂੰ ਕਰਵਾਇਆ।

ਸ੍ਰੀ ਮਾਂ ਦੀ ਅਧਿਆਤਮਕ ਡਾਇਰੀ 'ਪ੍ਰਾਰਥਨਾਵਾਂ ਅਤੇ ਅਰਾਧਨਾ' ਵਿਚ ਸਾਨੂੰ ਕਈ ਦਰਜ ਕੀਤੇ ਗਏ ਅਜੇਹੇ ਅਨੁਭਵ ਮਿਲਦੇ ਹਨ ਜਿਨ੍ਹਾਂ ਤੋਂ ਉਨ੍ਹਾਂ ਦੀ ਸਾਧਨਾ ਦਾ ਪਤਾ ਚਲਦਾ ਹੈ ਅਤੇ ਨਾਲ ਹੀ ਇਸ ਸੰਸਾਰ ਤੇ ਉਨ੍ਹਾਂ ਦੇ ਰੋਲ ਦਾ ਵੀ। ਇਥੇ ਇਕ ਦਿੱਤਾ ਜਾਂਦਾ ਹੈ : 'ਜਦੋਂ ਮੈਂ ਇਕ ਬੱਚੀ ਸਾਂ - ਲਗਭਗ ਤੇਰ੍ਹਾਂ ਸਾਲ ਦੀ ਅਤੇ ਲਗਭਗ ਇਸ ਸਾਲ ਲਈ- ਹਰ ਰਾਤ ਜਿਉਂ ਹੀ ਮੈਂ ਬਾਹਰ ਆ ਜਾਂਦੀ ਸਾਂ ਅਤੇ ਮਕਾਨ ਤੋਂ, ਕਸਬੇ ਤੋਂ ਬਹੁਤ ਉੱਪਰ ਉੱਠ ਜਾਂਦੀ ਸਾਂ, ਮੈਂ ਆਪਣੇ ਆਪ ਨੂੰ ਇਕ ਆਲੀਸ਼ਾਨ ਸੋਨੇ ਦੀ ਪੋਸ਼ਾਕ ਵਿਚ ਦੇਖਦੀ ਸੀ। ਇਹ ਪੋਸ਼ਾਕ ਮੇਰੇ ਨਾਲੋਂ ਲੰਮੀ ਹੁੰਦੀ ਸੀ। ਅਤੇ ਜਿਉਂ ਹੀ ਮੈਂ ਉਠਦੀ ਸਾਂ, ਉਹ ਪੁਸ਼ਾਕ ਲੰਮੀ ਹੁੰਦੀ ਜਾਂਦੀ ਸੀ, ਮੇਰੇ ਦੁਆਲੇ ਇਕ ਗੋਲ ਦਾਇਰੇ ਵਿਚ ਫੈਲ ਜਾਂਦੀ ਸੀ ਜਿਵੇਂ ਕਿ ਇਹ ਕਸਬੇ ਤੇ ਇਕ ਬਹੁਤ ਵੱਡੀ ਛੱਤ ਹੋਵੇ। ਤਦ ਮੈਂ ਹਰ ਪਾਸੇ ਤੋਂ ਆਦਮੀ, ਔਰਤ, ਬੱਚੇ, ਬੁੱਢੇ, ਬਿਮਾਰ ਆਦਮੀ ਤੇ ਉਦਾਸ ਆਦਮੀ ਆਉਂਦੇ ਦੇਖਦੀ ਸਾਂ; ਉਹ ਸਾਰੇ ਉਸ ਫੈਲੀ ਹੋਈ ਪੋਸ਼ਾਕ ਥੱਲੇ ਇਕੱਠੇ ਹੋ ਜਾਂਦੇ ਸਨ, ਆਪਣੇ ਦੁਖ, ਦਰਦ, ਤਕਲੀਫ਼ਾਂ ਦੱਸ ਕੇ ਮਦਦ ਦੀ ਮੰਗ ਕਰਦੇ ਸਨ। ਉਤਰ ਵਿਚ ਇਹ ਪੋਸ਼ਾਕ ਜੋ ਲਚਕਦਾਰ ਅਤੇ ਜੀਵਿਤ ਸੀ, ਛੋਂਹਦੇ ਸਨ, ਉਨ੍ਹਾਂ ਨੂੰ ਧਰਵਾਸ ਮਿਲਦੀ ਸੀ ਜਾਂ ਉਹ ਠੀਕ ਹੋ ਜਾਂਦੇ ਸਨ, ਬਾਹਰ ਆਉਣ ਨਾਲੋਂ ਵਧੇਰੇ ਖ਼ੁਸ਼ ਅਤੇ ਤਕੜੇ ਹੋ ਕੇ ਉਹ ਵਾਪਸ ਆਪਣੇ ਸਰੀਰਾਂ ਵਿਚ ਪ੍ਰਵੇਸ਼ ਪਾ ਲੈਂਦੇ ਸਨ।'

ਉਹ ਪਾਂਡੀਚਰੀ ਵਿਚ ਇਕ ਸਾਲ ਤੋਂ ਵੀ ਘਟ ਠਹਿਰੇ। ਕਿਉਂਕਿ ਪਹਿਲੀ ਸੰਸਾਰ ਜੰਗ ਸ਼ੁਰੂ ਹੋ ਚੁੱਕੀ ਸੀ। 22 ਫ਼ਰਵਰੀ, 1914 ਨੂੰ ਉਹ ਫ਼ਰਾਂਸ ਰਵਾਨਾ ਹੋਏ। 1916 ਵਿਚ ਉਹ ਫ਼ਰਾਂਸ ਤੋਂ ਜਪਾਨ ਚਲੇ ਗਏ, ਜਿਥੇ ਉਹ ਲਗਭਗ ਚਾਰ ਸਾਲ ਤਕ ਠਹਿਰੇ ਜਦ ਤਕ ਕਿ ਉਹ ਭਾਰਤ ਵਾਪਸ ਨਹੀਂ ਆ ਗਏ।

1919 ਵਿਚ ਰਾਬਿੰਦਰਨਾਥ ਟੈਗੋਰ ਸ੍ਰੀ ਮਾਂ ਨੂੰ ਜਪਾਨ ਵਿਚ ਮਿਲੇ। ਉਹ ਕੁਝ ਦੇਰ ਲਈ ਇਕੋ ਹੀ ਹੋਟਲ ਵਿਚ ਠਹਿਰੇ। ਉਨ੍ਹਾਂ ਨੇ ਸ੍ਰੀ ਮਾਂ ਨੂੰ ਸ਼ਾਂਤੀਨਿਕੇਤਨ ਦਾ ਚਾਰਜ ਸੰਭਾਲਣ ਲਈ ਆਖਿਆ, ਪਰ ਸ੍ਰੀ ਮਾਂ ਨੇ ਇਸ ਪੇਸ਼ਕਸ਼ ਨੂੰ ਸਵੀਕਾਰ ਨਾ ਕੀਤਾ, ਕਿਉਂਕਿ ਉਨ੍ਹਾਂ ਦੇ ਭਵਿੱਖ ਦਾ ਕੰਮ ਸ੍ਰੀ ਅਰਵਿੰਦ ਦੇ ਨਾਲ ਸੀ।

22 ਫ਼ਰਵਰੀ, 1914 ਨੂੰ ਫ਼ਰਾਂਸ ਰਵਾਨਾ ਹੋਣ ਤੋਂ ਬਾਅਦ ਸ੍ਰੀ ਮਾਂ ਸ੍ਰੀ ਅਰਵਿੰਦ ਨੂੰ ਕਦੇ ਕਦੇ ਆਪਣੇ ਅਨੁਭਵਾਂ ਬਾਰੇ ਲਿਖਿਆ ਕਰਦੇ ਸਨ ਅਤੇ ਉਹ ਇਸ ਦਾ ਜਵਾਬ ਦਿਆ ਕਰਦੇ ਸਨ। 26 ਜੂਨ, 1916 ਦੀ ਚਿੱਠੀ ਵਿਚ ਸ੍ਰੀ ਅਰਵਿੰਦ ਨੇ ਲਿਖਿਆ : 'ਸੁਰੱਖਿਅਤ ਤੌਰ ਤੇ ਅਤਿਮਾਨਸਿਕ ਹਸਤੀ ਦੀ ਰੌਸ਼ਨੀ ਤੇ ਸ਼ਕਤੀ ਨੂੰ ਪ੍ਰਾਪਤ ਕਰਨਾ ਉਹ ਮਹਾਨ ਉੱਦੇਸ਼ ਹੈ ਜਿਸ ਪਾਸੇ ਸ਼ਕਤੀ ਲੱਗ ਰਹੀ ਹੈ। ਪਰ ਵਿਕਾਸ ਰੁਕ ਗਿਆ ਸੀ। ਬੌਧਿਕ ਵਿਚਾਰ ਅਤੇ ਮਾਨਸਿਕ ਇੱਛਾ ਦੀਆਂ ਪੁਰਾਣੀਆਂ ਆਦਤਾਂ ਮਨ ਅੰਦਰ ਆਪਣੇ ਸੁਝਾਅ ਪਾਣ ਲੱਗ ਪਈਆਂ ਸਨ। ਜਦ ਵੀ ਇਸ ਨੇ ਅਤਿਮਾਨਸਿਕ ਰੌਸ਼ਨੀ ਅਤੇ ਇਸ ਦੀ ਕਮਾਨ ਅੱਗੇ ਆਪਣੇ ਆਪ ਨੂੰ ਖੋਲ੍ਹਣ ਦੀ ਕੋਸ਼ਿਸ਼ ਕੀਤੀ ਸੀ। ਇਸ ਕਾਰਣ ਗਿਆਨ ਅਤੇ ਇੱਛਾ ਮਨ ਕੋਲ ਇਕ ਝੰਬੇਲੇ ਵਿਚ ਪਈ, ਵਿਗੜੀ ਹੋਈ ਅਤੇ ਅਕਸਰ ਗ਼ਲਤ ਪਾਸੇ ਲਿਜਾਉਣ ਵਾਲੀ ਸ਼ਕਲ ਵਿਚ ਪਹੁੰਚੇ।

15 ਅਗਸਤ, 1914 ਨੂੰ ਸ੍ਰੀ ਅਰਵਿੰਦ ਨੇ ਸ੍ਰੀ ਮਾਂ ਦੇ ਸਹਿਯੋਗ ਨਾਲ 'ਆਰੀਆ'

ਨਾਂ ਦਾ ਇਕ ਰਿਸਾਲਾ ਸ਼ੁਰੂ ਕੀਤਾ। ਇਸ ਰਿਸਾਲੇ ਦਾ ਉੱਦੇਸ਼ ਦੋ ਤਰ੍ਹਾਂ ਦਾ ਸੀ – ਪਹਿਲਾ ਅਸਤਿਤਵ ਦੀਆਂ ਮਹਾਨ ਸਮੱਸਿਆਵਾਂ ਦਾ ਪ੍ਰਣਾਲੀਬੱਧ ਅਧਿਐਨ ਅਤੇ ਦੂਸਰਾ ਇਕ ਗਿਆਨ ਦੇ ਵਿਸ਼ਾਲ ਸੰਜੋਗ ਦੀ ਬਨਾਵਟ। ਮਾਨਵ ਜਾਤੀ ਦੀਆਂ ਪੂਰਬੀ ਅਤੇ ਪੱਛਮੀ ਵੱਖ ਵੱਖ ਧਾਰਮਿਕ ਪਰੰਪਰਾਵਾਂ ਦਾ ਇਕਸੁਰਕਰਣ। ਇਸ ਦੇ ਤਰੀਕੇ ਯਥਾਰਥਵਾਦ ਦੇ ਸਨ ਜੋ ਇਕਦਮ ਵਿਵੇਕੀ ਅਤੇ ਗੁੱਝਾ ਸੀ- ਇਕ ਐਸਾ ਯਥਾਰਥਵਾਦ ਜਿਸ ਵਿਚ ਬੌਧਿਕ ਅਤੇ ਵਿਗਿਆਨਿਕ ਮਰਿਯਾਦਾਵਾਂ ਦਾ ਲਿਵਲੀਨੀ ਅਨੁਭਵ ਦੀਆਂ ਮਰਿਯਾਦਾਵਾਂ ਨਾਲ ਏਕੀਕਰਨ ਕੀਤਾ ਗਿਆ ਸੀ। ਇਸ ਰੀਵੀਊ ਦਾ ਉੱਦੇਸ਼ ਇਸ ਦੀ ਪ੍ਰੇਰਣਾ ਤੇ ਆਧਾਰਿਤ ਵੱਖ ਵੱਖ ਸ਼੍ਰੇਣੀਆਂ ਅਤੇ ਸਮਾਜਾਂ ਦੀ ਸੇਵਾ ਲਈ ਇਕ ਮੁਖ ਅੰਗ ਬਣਨਾ ਸੀ।

ਇਸ ਦੇ ਨਾਲ ਨਾਲ 'ਆਰੀਆ' ਦਾ ਇਕ ਫ਼ਰਾਂਸੀਸੀ ਅਨੁਵਾਦ 'ਰੀਵੀਊ ਡੇ ਗਰਾਂਡ ਸਿਨਥੀਜ਼' (ਮਹਾਨ ਸੰਜੋਗ ਦਾ ਇਕ ਰੀਵੀਊ) ਸਿਰਲੇਖ ਹੇਠ ਪਾਂਡੀਚਰੀ ਵਿਚ ਛਾਪਿਆ ਗਿਆ ਸੀ। ਪਹਿਲੇ ਵਿਸ਼ਵ ਯੁੱਧ ਦੇ ਮਚ ਜਾਣ ਕਾਰਣ ਕੁਝ ਕੁ ਮਹੀਨਿਆਂ ਬਾਅਦ ਇਸ ਦਾ ਪ੍ਰਕਾਸ਼ਨ ਬੰਦ ਕੀਤਾ ਗਿਆ।

'ਆਰੀਆ' ਵਿਚ 'ਜੋਗ ਦਾ ਸੰਜੋਗ', 'ਮਾਨਵੀ ਚੱਕਰ', 'ਮਾਨਵੀ ਏਕਤਾ ਦਾ ਆਦਰਸ਼', 'ਵੇਦ ਦਾ ਰਾਜ਼', 'ਗੀਤਾ ਤੇ ਨਿਬੰਧ', 'ਭਾਰਤੀ ਸੰਸਕ੍ਰਿਤੀ ਦੇ ਸੋਮੇ' ਅਤੇ 'ਭਵਿੱਖ ਦੀ ਕਵਿਤਾ' ਲੜੀਵਾਰ ਛਪੇ। ਇਨਾਂ ਤੋਂ ਇਲਾਵਾ 'ਸੰਸਾਰ ਦੀ ਪਹੇਲੀ' ਟਿੱਪਣੀ ਸਮੇਤ ਪਾਠ ਪੁਸਤਕਾਂ – 'ਈਸ਼ ਉਪਨਿਸ਼ਦ' ਇਤਿਆਦ ਵੀ ਛਪੀਆਂ ਅਤੇ ਵੱਖ ਵੱਖ ਕਿਸਮ ਦੀਆ ਹੋਰ ਰਚਨਾਵਾਂ ਜਿਹਾ ਕਿ 'ਇਕ ਪੌਦੇ ਦੀ ਆਤਮਾ', 'ਮਹੀਨੇ ਦਾ ਸਵਾਲ, 'ਮਹੀਨੇ ਦੀ ਖ਼ਬਰ', 'ਦੱਖਣੀ ਭਾਰਤ ਦੀਆਂ ਕਾਂਸੀਆਂ' ਅਤੇ ਹੋਰ ਵੀ ਛਪੀਆਂ। ਉਨ੍ਹਾਂ ਤੇ ਕੋਈ ਮਹਾਨ ਸ਼ਕਤੀ ਛਾ ਗਈ ਸੀ ਅਤੇ 'ਆਰੀਆ' ਸਿੱਧੇ ਤੌਰ ਤੇ ਕਲਮ ਤਕ ਪਹੁੰਚ ਗਿਆ ਸੀ।

1921 ਦੇ ਸ਼ੁਰੂ ਵਿਚ 'ਆਰੀਆ' ਦਾ ਪ੍ਰਕਾਸ਼ਨ ਰੁਕ ਗਿਆ। ਇਹ ਇਕ ਲਾਭਵੰਦ ਪ੍ਰਕਾਸ਼ਨ ਸੀ, ਪਰ ਕਿਉਂਕਿ ਹੁਣ ਤਕ ਸ੍ਰੀ ਅਰਵਿੰਦ ਆਪਣੇ ਜੀਵਨ ਦੇ ਅਸਲੀ ਉੱਦੇਸ਼ ਵਿਚ ਵਧੇਰੇ ਰੁਝ ਗਏ ਸਨ, ਅਤੀਮਨ ਪ੍ਰਤੀ ਚੜ੍ਹਾਈ ਅਤੇ ਅਤੀਮਨ ਦੀ ਉਤਰਾਈ ਵਿਚ, ਇਸ ਕਾਰਣ ਅਜੇਹੀਆਂ ਰਚਨਾਵਾਂ ਲਈ ਉਨ੍ਹਾਂ ਕੋਲ ਬਹੁਤ ਘੱਟ ਸਮਾਂ ਸੀ।

ਸ੍ਰੀ ਮਾਂ ਅਪ੍ਰੈਲ 24, 1920 ਨੂੰ ਪਾਂਡੀਚਰੀ ਵਾਪਸ ਆਏ ਜਿਥੋਂ ਉਹ ਹੋਰ ਕਿਤੇ ਨਹੀਂ ਗਏ। ਉਸੇ ਸਾਲ 24 ਨਵੰਬਰ ਨੂੰ ਬੜੀ ਭਾਰੀ ਮੂਸਲਾਧਾਰ ਵਰਖਾ ਹੋਈ ਜਿਸ ਨੇ ਮਕਾਨ ਦੀ ਛੱਤ ਨੂੰ ਜਿਥੇ ਕਿ ਉਹ ਠਹਿਰੇ ਹੋਏ ਸਨ, ਨੁਕਸਾਨ ਪਹੁੰਚਾਇਆ। ਸ੍ਰੀ ਅਰਵਿੰਦ ਤਕ ਇਹ ਗੱਲ ਪਹੁੰਚ ਗਈ ਅਤੇ ਨਾਲੇ ਉਨ੍ਹਾਂ ਨੂੰ ਇਹ ਵੀ ਪਤਾ ਚਲ ਗਿਆ ਕਿ ਨੁਕਸਾਨ ਇਸ ਹੱਦ ਤਕ ਹੋਇਆ ਸੀ ਕਿ ਸ੍ਰੀ ਮਾਂ ਲਈ ਮਕਾਨ ਵਿਚ ਰਹਿਣਾ ਸੁਰੱਖਿਅਤ ਨਹੀਂ ਸੀ। ਇਸ ਲਈ ਉਨ੍ਹਾਂ ਨੇ ਸ੍ਰੀ ਮਾਂ ਨੂੰ ਮਕਾਨ ਨੰਬਰ 41 ਰਿਊ ਫ਼ਰਾਂਸੂਆ ਮਾਰਟਿਨ ਜਿਥੇ ਕਿ ਉਹ ਖ਼ੁਦ ਠਹਿਰੇ ਹੋਏ ਸਨ, ਆਣ ਵਾਸਤੇ ਕਿਹਾ।

1921 ਵਿਚ ਰਲ ਕੇ ਸਮਾਧੀ ਕਰਨ ਦਾ ਕਾਰਜ ਸ਼ੁਰੂ ਕੀਤਾ ਗਿਆ, ਇਹ ਸਮਾਧੀਆਂ ਅਕਸਰ ਦੁਪਹਿਰ ਦੇ ਬਾਅਦ 4 ਵਜੇ ਚੱਲਿਆ ਕਰਦੀਆਂ ਸਨ ਅਤੇ ਇਨ੍ਹਾਂ

ਦੇ ਬਾਅਦ ਵੱਖ [illegible] ਮਜ਼ਮੂਨਾਂ ਤੇ ਬਹਿਸ ਹੁੰਦੀ ਸੀ।

1 ਜਨਵਰੀ, 1922 ਨੂੰ ਸ੍ਰੀ ਮਾਂ ਨੇ ਮਕਾਨ ਦੇ ਸਾਰੇ ਇੰਤਜ਼ਾਮ ਦਾ ਕੰਮ ਕਾਜ ਆਪਣੇ ਹੱਥਾਂ ਵਿਚ ਲੈ ਲਿਆ। ਸਤੰਬਰ 1922 ਨੂੰ ਉਹ ਮਕਾਨ ਨੰਬਰ 41 ਰਿਊ ਫ਼ਰਾਂਸੂਆ ਮਾਰਟਿਨ (ਬਾਅਦ ਵਿਚ ਜੰਝ ਘਰ ਅਖਵਾਉਣ ਲੱਗਾ) ਨੂੰ ਛੱਡ ਕੇ ਮਕਾਨ ਨੰਬਰ 9 ਰਿਊ ਡੇ ਲਾ ਮਾਰੀਨ ਵਿਚ ਚਲੇ ਗਏ। ਇਹ ਇਸ ਵੇਲੇ ਆਸ਼ਰਮ ਦਾ ਮੁਖ ਮਕਾਨ ਹੈ ਜਿਥੇ ਕਿ ਸ੍ਰੀ ਅਰਵਿੰਦ ਦੀ ਸਮਾਧੀ ਹੈ।

# 10. ਉਚੇਰੇ ਮਨ ਦਾ ਅਵਤੀਰਣ

ਸ੍ਰੀ ਅਰਵਿੰਦ ਦੀ ਸਾਧਨਾ ਬਿਨਾਂ ਕਿਸੇ ਤਰ੍ਹਾਂ ਵੀ ਮਾਂਦ ਪਏ ਜਾਰੀ ਰਹੀ। ਉਹਨਾਂ ਨੇ ਇਕ ਨਾਲੋਂ ਵਧੇਰੇ ਬੇਨਤੀਆਂ ਕੀਤੇ ਜਾਣ ਦੇ ਬਾਵਜੂਦ ਵੀ ਇੰਡੀਅਨ ਨੈਸ਼ਨਲ ਕਾਂਗਰਸ ਦੇ ਸੈਸ਼ਨਾਂ ਦੀ ਪ੍ਰਧਾਨਗੀ ਕਰਨ ਤੋਂ ਇਨਕਾਰ ਕਰ ਦਿੱਤਾ। ਇਸ ਸੰਬੰਧ ਵਿਚ ਉਨ੍ਹਾਂ ਦੀ ਅਗਸਤ, 1920 ਨੂੰ ਡਾ. ਮੁੰਜੇ ਨੂੰ ਲਿਖੀ ਚਿੱਠੀ ਵਿਸ਼ੇਸ਼ ਕਰਕੇ ਚਾਨਣਾ ਪਾਉਂਦੀ ਹੈ : 'ਜਿਵੇਂ ਕਿ ਮੈਂ ਤੁਹਾਨੂੰ ਪਹਿਲੇ ਤਾਰ ਦੇ ਚੁੱਕਾ ਹਾਂ, ਮੈਂ ਨਾਗਪੁਰ ਕਾਂਗਰਸ ਦੀ ਪ੍ਰਧਾਨਗੀ ਲਈ ਕੀਤੀ ਗਈ ਤੁਹਾਡੀ ਪੇਸ਼ਕਸ਼ ਨੂੰ ਸਵੀਕਾਰ ਕਰਨ ਦੇ ਅਸਮਰਥ ਹਾਂ.....। ਮੈਂ ਨਿਸ਼ਚਿਤ ਤੌਰ ਤੇ ਅਧਿਆਤਮਿਕ ਆਧਾਰ ਵਾਲਾ ਇਕ ਤਰ੍ਹਾਂ ਦਾ ਕੰਮ ਵਿੱਢ ਚੁੱਕਾ ਹਾਂ। ਇਹ ਇਕ ਕ੍ਰਾਂਤੀਕਾਰੀ ਕਿਸਮ ਦਾ ਰੂਹਾਨੀ, ਸਮਾਜਕ, ਸਾਂਸਕ੍ਰਿਤਿਕ ਅਤੇ ਆਰਥਿਕ ਪੁਨਰ ਉਸਾਰੀ ਦਾ ਕੰਮ ਹੈ ਅਤੇ ਮੈਂ ਉਸ ਸਮਝ ਨਾਲ, ਜਿਸ ਨੂੰ ਮੇਰੇ ਅੰਦਰਲੀ ਪੂਰੀ ਤਵੱਜੋ ਤੇ ਸ਼ਕਤੀ ਦੀ ਲੋੜ ਹੈ, ਇਕ ਤਰ੍ਹਾਂ ਦੇ ਅਮਲੀ ਜਾਂ ਪ੍ਰਯੋਗਸ਼ਾਲੀ ਤਜਰਬੇ ਨੂੰ ਕਰ ਜਾਂ ਘਟੋ ਘਟ ਉਸ ਦਾ ਨਿਰੀਖਣ ਕਰ ਰਿਹਾ ਹਾਂ। ਮੈਂ ਇਸ ਨੂੰ ਆਪਣੇ ਬਾਕੀ ਦੇ ਜੀਵਨ ਦਾ ਮਿਸ਼ਨ ਬਣਾ ਚੁੱਕਾ ਹਾਂ.......।

ਉਹ ਹਮੇਸ਼ਾ ਸਾਧਨਾ ਲਈ ਉਹਨਾਂ ਦਾ ਪ੍ਰੋਤਸਾਹਨ ਕਰਦੇ ਸਨ, ਜੋ ਉਹਨਾਂ ਨੂੰ ਪਹਿਲਾਂ ਹੀ ਤਿਆਰ ਜਾਪਦੇ ਸਨ। ਉਨ੍ਹਾਂ ਦੇ ਅਨੁਆਈਆਂ ਵਿਚੋਂ ਇਕ ਅੰਬਾਭਾਈ ਪੁਰਾਣੀ ਨਾਮੀ ਵਿਅਕਤੀ ਜੋ ਰਾਸ਼ਟਰਵਾਦੀ ਅੰਦੋਲਨ ਵਿਚ ਸੀ, ਉਹਨਾਂ ਨੂੰ ਦਸੰਬਰ, 1918 ਵਿਚ ਮਿਲਿਆ। ਸ੍ਰੀ ਅਰਵਿੰਦ ਨੇ ਉਸ ਕੋਲੋਂ ਉਸ ਦੀ ਸਾਧਨਾ ਬਾਰੇ ਪੁੱਛਿਆ। ਪੁਰਾਣੀ ਨੇ ਆਪਣੇ ਯਤਨਾਂ ਬਾਰੇ ਦੱਸਦਿਆਂ ਦੱਸਦਿਆਂ ਕਿਹਾ ਕਿ '..........ਜਿੰਨਾ ਚਿਰ ਭਾਰਤ ਆਜ਼ਾਦ ਨਹੀਂ ਹੁੰਦਾ, ਇਸ ਤੇ ਧਿਆਨ ਟਿਕਾਈ ਰਖਣਾ ਮੁਸ਼ਕਲ ਹੈ।' ਸ੍ਰੀ ਅਰਵਿੰਦ ਨੇ ਤਦ ਪੁੱਛਿਆ : "ਮੰਨ ਲਓ ਕਿ ਤੁਹਾਨੂੰ ਇਹ ਯਕੀਨ ਕਰਾ ਦਿੱਤਾ ਜਾਵੇ ਕਿ ਭਾਰਤ ਆਜ਼ਾਦ ਹੋਵੇਗਾ?" ਪੁਰਾਣੀ ਜੱਕੋ-ਤੱਕੀ ਵਿਚ ਪੈ ਗਏ : ਕੌਣ ਅਜੇਹਾ ਯਕੀਨ ਦਿਲਵਾ ਸਕਦਾ ਹੈ?' ਉਨ੍ਹਾਂ ਨੇ ਪੁੱਛਿਆ। ਸ੍ਰੀ ਅਰਵਿੰਦ ਨੇ ਉੱਤਰ ਦਿੱਤਾ : 'ਮੰਨ ਲਵੋ ਕਿ ਮੈਂ ਯਕੀਨ ਦਿਲਵਾਵਾਂ?' ਇਸ ਉੱਤਰ ਨੇ ਪੁਰਾਣੀ ਨੂੰ ਸੰਤੁਸ਼ਟ ਕਰ ਦਿੱਤਾ ਅਤੇ ਉਸ ਨੇ ਕਿਹਾ : 'ਜੇ ਤੁਸੀਂ ਯਕੀਨ ਦਿਲਵਾਂਦੇ ਹੋ, ਤਾਂ ਮੈਂ ਮੰਨ ਸਕਦਾ ਹਾਂ।' ਉਸ ਵਲ ਪਰਤ ਕੇ ਸ੍ਰੀ ਅਰਵਿੰਦ ਨੇ ਕਿਹਾ : 'ਤਾਂ ਮੈ ਤੁਹਾਨੂੰ ਯਕੀਨ ਦੇਂਦਾ ਹਾਂ ਕਿ ਭਾਰਤ ਆਜ਼ਾਦ ਹੋਵੇਗਾ।

ਆਪਣਾ ਨਿੱਜੀ ਸੁਆਲ ਹੱਲ ਹੋ ਜਾਣ ਕਾਰਣ ਪੁਰਾਣੀ ਗੁਜਰਾਤ ਖ਼ੁਸ਼ ਖ਼ੁਸ਼ ਵਾਪਿਸ ਆਇਆ। 1921 ਵਿਚ ਪਾਂਡੀਚਰੀ ਵਾਪਿਸ ਆਉਣ ਤੇ ਉਸਨੇ ਵੇਖਿਆ ਕਿ ਸ੍ਰੀ ਅਰਵਿੰਦ ਦੀ ਦੇਹ ਸਫ਼ੈਦ ਦੁਧੀਆ ਰੌਸ਼ਨੀ ਨਾਲ ਪ੍ਰਕਾਸ਼ਮਾਨ ਸੀ। ਸ੍ਰੀ ਅਰਵਿੰਦ ਨੇ ਖੋਲ੍ਹ ਕੇ ਦੱਸਿਆ ਕਿ ਜਦ ਉਚੇਰੀ ਚੇਤਨਾ ਮਾਨਸਿਕ ਪੱਧਰ ਤੋਂ ਪ੍ਰਾਣਿਕ ਪੱਧਰ

ਤੇ ਉਤਰਦੀ ਹੈ ਅਤੇ ਹੋਰ ਇਸ ਤੋਂ ਵੀ ਹੇਠਾਂ ਜਾਂਦੀ ਹੈ, ਤਾਂ ਸਰੀਰਕ ਤੇ ਪ੍ਰਾਣਿਕ ਹੋਂਦ ਦਾ ਇਕ ਭਾਰੀ ਰੂਪਾਂਤਰਣ ਹੁੰਦਾ ਹੈ। ਕੁਝ ਦਿਨ ਬਾਅਦ ਪੁਰਾਣੀ ਨੇ ਉਨ੍ਹਾਂ ਨੂੰ ਪੁੱਛਿਆ : 'ਆਪ ਕਿਸ ਕੀ ਉਡੀਕ ਕਰ ਰਹੇ ਹੋ?' ਸ੍ਰੀ ਅਰਵਿੰਦ ਨੇ ਆਮ ਵਾਂਗ ਆਪਣੀ ਨਰਮ ਆਵਾਜ਼ ਵਿਚ ਕਿਹਾ: 'ਇਹ ਸੱਚ ਹੈ ਕਿ ਦੈਵੀ ਚੇਤਨਾ ਦਾ ਅਵਤੀਰਣ ਹੋਇਆ ਹੈ, ਪਰ ਇਹ ਅਜੇ ਸਰੀਰਕ ਹੋਂਦ ਵਿਚ ਨਹੀਂ ਉਤਰੀ। ਜਿੰਨਾ ਚਿਰ ਤਕ ਉਹ ਕੰਮ ਨਹੀਂ ਹੁੰਦਾ, ਓਨਾ ਚਿਰ ਤਕ ਕੰਮ ਪੂਰਣ ਹੋਇਆ ਨਹੀਂ ਕਿਹਾ ਜਾ ਸਕਦਾ।'

1922 ਦੀਆਂ ਮੱਧ ਸਰਦੀਆਂ ਵਿਚ ਪੱਥਰ ਸੁੱਟਣ ਵਾਲੀ ਮਸ਼ਹੂਰ ਘਟਨਾ ਵਾਪਰੀ। ਵੱਟਲ ਨਾਮੀ ਰਸੋਈਏ ਨੂੰ ਬਰਖ਼ਾਸਤ ਕੀਤਾ ਗਿਆ। ਗ਼ੁੱਸੇ ਵਿਚ ਆ ਕੇ ਉਹ ਇਕ ਮੁਸਲਮਾਨ ਕੋਲ ਗਿਆ ਜੋ ਕਾਲੇ ਜਾਦੂ ਵਿਚ ਮਾਹਿਰ ਸੀ। ਫ਼ਕੀਰ ਨੇ ਆਸ਼ਰਮ ਦੇ ਮਕਾਨ ਵਿਚ ਇਕ ਥਾਂ ਤੋਂ ਪੱਥਰ ਲਾਹ ਕੇ ਦੂਸਰੀ ਥਾਂ ਰਖਣੇ ਸ਼ੁਰੂ ਕਰ ਦਿੱਤੇ। ਪੁਲੀਸ ਨੂੰ ਬੁਲਾਇਆ ਗਿਆ, ਪਰ ਉਨ੍ਹਾਂ ਨੇ ਜਦ ਵੇਖਿਆ ਕਿ ਕਿਵੇਂ ਇਕ ਸਿਪਾਹੀ ਦੀਆਂ ਟੱਤਾਂ ਵਿਚੋਂ ਦੀ ਘੂੰ ਕਰਕੇ ਪੱਥਰ ਲੰਘ ਗਿਆ ਸੀ, ਤਾਂ ਘਬਰਾਹਟ ਵਿਚ ਉਹਨਾਂ ਨੇ ਮੁਕੱਦਮਾ ਹੀ ਛੱਡ ਦਿੱਤਾ। ਅਸੂਲੀ ਨਿਸ਼ਾਨਾ ਘਰ ਵਿਚਲੇ ਇਕ ਨੌਕਰ ਤੇ ਸੀ। ਸ੍ਰੀ ਮਾਂ ਨੇ ਇਹਨਾਂ ਗੱਲਾਂ ਦੇ ਗਿਆਨ ਤੋਂ ਇਹ ਫ਼ੈਸਲਾ ਕਰ ਲਿਆ ਸੀ ਕਿ ਇਥੇ ਇਹ ਪ੍ਰਕ੍ਰਿਆ ਘਰ ਤੇ ਨੌਕਰ ਦੇ ਅੰਤਰ-ਸੰਬੰਧ ਤੇ ਨਿਰਭਰ ਹੋਣੀ ਚਾਹੀਦੀ ਹੈ। ਇਸ ਲਈ ਨੌਕਰ ਨੂੰ ਦੂਰ ਭੇਜ ਦਿੱਤਾ ਗਿਆ ਸੀ ਅਤੇ ਇਹ ਸਾਰਾ ਸਿਲਸਿਲਾ ਖ਼ਤਮ ਹੋ ਗਿਆ ਸੀ।

ਰਸੋਈਆ ਵੱਟਲ ਬੁਰੀ ਤਰ੍ਹਾਂ ਬਿਮਾਰ ਪੈ ਗਿਆ। ਉਸ ਦੀ ਪਤਨੀ ਨੇ ਸ੍ਰੀ ਅਰਵਿੰਦ ਨੂੰ ਅਪੀਲ ਕੀਤੀ ਤੇ ਉਨ੍ਹਾਂ ਨੇ ਉਸ ਤੇ ਰਹਿਮ ਖਾ ਕੇ ਉਸ ਨੂੰ ਇਹ ਕਹਿ ਕੇ ਮੁਆਫ਼ ਕਰ ਦਿੱਤਾ; 'ਇਹ ਇਸ ਕਾਰਣ ਨਹੀਂ ਮਰੇਗਾ।' ਵੱਟਲ ਠੀਕ ਹੋ ਗਿਆ।

1923 ਵਿਚ ਚੇਲਿਆਂ ਨੇ ਸ੍ਰੀ ਅਰਵਿੰਦ ਦਾ ਜਨਮ ਦਿਨ ਮਨਾਉਣ ਦਾ ਫ਼ੈਸਲਾ ਕੀਤਾ। ਸ੍ਰੀ ਅਰਵਿੰਦ ਨੇ ਕਿਹਾ : 'ਸੱਚ ਭਰਪੂਰ ਜੀਵਨ ਜਿਉਣਾ ਹੀ ਇਸ ਦਿਨ ਦਾ ਮਨਾਉਣਾ ਹੈ।'

ਅਗਲੇ ਸਾਲ 1924 ਵਿਚ ਆਪਣੇ ਜਨਮ ਦਿਨ ਤੇ ਬੋਲਦਿਆਂ ਉਹਨਾਂ ਕਿਹਾ: ਮੈਂ ਸ਼ਾਂਤ ਚੇਤਨਾ ਨੂੰ ਸੰਵਾਦ ਨਾਲੋਂ ਤਰਜੀਹ ਦੇਂਦਾ ਹਾਂ ਕਿਉਂਕਿ ਭਾਸ਼ਣ ਕੇਵਲ ਮਨ ਨੂੰ ਸੰਬੋਧਨ ਕਰਦਾ ਹੈ, ਜਦੋਂ ਕਿ ਸ਼ਾਂਤ ਚੇਤਨਾ ਰਾਹੀਂ ਮਨੁੱਖ ਕਿਸੇ ਡੂੰਘੇਰੀ ਵਸਤ ਤਕ ਪਹੁੰਚ ਸਕਦਾ ਹੈ।'

ਦੋ ਸਾਲ ਬਾਅਦ, 24 ਨਵੰਬਰ 1926 ਵਿਚ ਪ੍ਰਾਣਿਕ ਹੋਂਦ ਵਿਚ ਉਚੇਰੇ ਮਨ ਦੇ ਅਵਤੀਰਣ ਦੀ ਇਕ ਮਹਾਨ ਘਟਨਾ ਘਟੀ। ਉਨ੍ਹਾਂ ਲੋਕਾਂ ਵਿਚ ਜੋ ਸ੍ਰੀ ਅਰਵਿੰਦ ਦੀਆਂ ਰਚਨਾਵਾਂ ਤੋਂ ਜਾਣੂੰ ਹਨ, ਇਹ ਦਿਨ 'ਸਿੱਧੀ ਦਾ ਦਿਨ' ਨਾਂ ਨਾਲ ਜਾਣਿਆ ਜਾਂਦਾ ਹੈ। ਆਸ਼ਰਮ ਦੇ ਚਾਰ ਦਰਸ਼ਨ ਦਿਨਾਂ ਵਿਚੋਂ ਇਹ ਦਿਵਸ ਇਕ ਹੈ।

1926 ਦੇ ਸ਼ੁਰੂ ਤੋਂ ਹੀ ਸਾਧਕਾਂ ਨੂੰ ਇਕ ਉਚੇਰੀ ਸ਼ਕਤੀ ਦਾ ਦਬਾਅ ਹੋਰ ਵਧੇਰੇ ਮਹਿਸੂਸ ਹੋਣ ਲੱਗਾ ਅਤੇ ਉਨ੍ਹਾਂ ਨੇ ਆਪਣੇ ਪੱਥ-ਪ੍ਰਦਰਸ਼ਨ ਲਈ ਸ੍ਰੀ ਮਾਂ ਵਲ ਪਰਤਣਾ ਸ਼ੁਰੂ ਕਰ ਦਿੱਤਾ।

ਸਾਰੇ ਵਾਤਾਵਰਣ ਵਿਚ ਇਕ ਤਰ੍ਹਾਂ ਦੀ ਆਸ਼ਾ ਸੀ ਅਤੇ 24 ਨਵੰਬਰ,1926 ਨੂੰ, ਦਿੱਤੇ ਗਏ ਆਦੇਸ਼ ਅਨੁਸਾਰ ਸਾਰੇ ਬਰਾਂਡੇ ਵਿਚ ਇਕੱਠੇ ਹੋਏ, ਜਿਥੇ ਸਾਧਨਾ ਹੋਣੀ ਸੀ। ਇਹਨਾਂ ਬਹੁਤ ਹੀ ਉਤਸੁਕ ਵਿਅਕਤੀਆਂ ਦੀ ਗਿਣਤੀ 24 ਸੀ। ਸ੍ਰੀ ਅਰਵਿੰਦ ਤੇ ਸ੍ਰੀ ਮਾਂ ਦੇ ਪਿੱਛੇ ਇਕ ਪਰਦਾ ਲਟਕ ਰਿਹਾ ਸੀ ਜਿਸ ਤੇ ਤਿੰਨ ਚੀਨੀ ਅਜਗਰਾਂ ਦੀਆਂ ਤਸਵੀਰਾਂ ਸੁਨਹਿਰੀ ਅੱਖਰਾਂ ਵਿਚ ਚਿੱਤਰੀਆਂ ਸਨ। ਸ੍ਰੀ ਮਾਤਾ ਅਤੇ ਸ੍ਰੀ ਅਰਵਿੰਦ ਨੇ ਚੇਲਿਆਂ ਨੂੰ ਆਸ਼ੀਰਵਾਦ ਦਿੱਤੀ ਅਤੇ ਥੋੜ੍ਹੇ ਜਿਹੇ ਸਮੇਂ ਲਈ ਧਿਆਨ ਯੋਗ ਵੀ ਹੋਇਆ। ਭਾਵੇਂ ਹਮੇਸ਼ਾ ਆਸ਼ਰਮ ਵਿਚ ਇਕ ਚਮਕੀਲਾ ਵਾਤਾਵਰਣ ਰਹਿੰਦਾ ਸੀ, ਪਰ ਉਸ ਦਿਨ ਇਸ ਵਾਤਾਵਰਣ ਵਿਚ ਬਿਜਲੀ ਦੀ ਸ਼ਕਤੀ ਭਰ ਗਈ ਜਾਪਦੀ ਸੀ। ਸ੍ਰੀ ਅਰਵਿੰਦ ਨੇ ਇਸ ਘਟਨਾ ਦਾ ਵਰਣਨ ਹੇਠਾਂ ਦਿੱਤੇ ਗਏ ਅਨੁਸਾਰ ਕੀਤਾ : '24 ਨਵੰਬਰ, 1926 ਨੂੰ ਪ੍ਰਾਣਿਕ ਹੋਂਦ ਵਿਚ ਕ੍ਰਿਸ਼ਨ ਦਾ ਅਵਤੀਰਣ ਸੀ। ਕ੍ਰਿਸ਼ਨ ਉਹ ਅਤੀਮਾਨਸਿਕ ਨੂਰ ਨਹੀਂ ਹੈ। ਕ੍ਰਿਸ਼ਨ ਦੇ ਅਵਤੀਰਣ ਤੋਂ ਭਾਵ ਅਧੀਮਨ ਦਾ ਅਵਤੀਰਣ ਹੈ, ਜੋ ਹੋਰਨਾਂ ਤੋਂ ਇਲਾਵਾ ਅਤੀਮਾਨਸ ਅਤੇ ਆਨੰਦ ਦੇ ਅਵਤੀਰਣ ਦੀ ਤਿਆਰੀ ਕਰ ਰਿਹਾ ਹੈ।'

ਫ਼ਰਸ਼ੀ ਚੇਤਨਾ ਵਿਚ ਅਤੀਮਾਨਸ ਦਾ ਅਵਤੀਰਣ ਤੀਹ ਸਾਲ ਬਾਅਦ 1956 ਵਿਚ ਹੋਇਆ।

ਨਵੰਬਰ, 1926 ਤੋਂ ਬਾਅਦ ਜਲਦੀ ਹੀ ਸ੍ਰੀ ਅਰਵਿੰਦ ਨੇ ਆਪਣੇ ਚੇਲਿਆਂ ਅਤੇ ਦਰਸ਼ਕਾਂ ਨਾਲ ਮਿਲਣਾ ਜੁਲਣਾ ਬੰਦ ਦਰ ਦਿੱਤਾ ਅਤੇ ਉਹ ਇਕਾਂਤ ਵਿਚ ਚਲੇ ਗਏ। ਸ੍ਰੀ ਮਾਂ ਨੇ ਉਦੋਂ ਆਸ਼ਰਮ ਦੇ ਸੰਚਾਲਨ ਦਾ ਸਾਰਾ ਕੰਮ ਸੰਭਾਲ ਲਿਆ। ਬਹੁਤ ਸਾਰੇ ਸਾਧਕ ਸ੍ਰੀ ਅਰਵਿੰਦ ਦੇ ਇਸ ਤਿਆਗ ਤੇ ਨਾਖ਼ੁਸ਼ ਸਨ। ਸ੍ਰੀ ਅਰਵਿੰਦ ਨੇ ਉਹਨਾਂ ਨੂੰ ਇਹਨਾਂ ਸ਼ਬਦਾਂ ਦੁਆਰਾ ਮੁੜ ਯਕੀਨ ਦਿਲਵਾਇਆ : 'ਤੁਸੀਂ ਸਮਝਦੇ ਹੋ ਕੀ ਸ੍ਰੀ ਮਾਂ ਤੁਹਾਡੀ ਕੋਈ ਮਦਦ ਨਹੀਂ ਕਰ ਸਕਦੀ.........ਜੇ ਤੁਹਾਨੂੰ ਉਸ ਦੀ ਮਦਦ ਤੋਂ ਕੋਈ ਲਾਭ ਨਹੀਂ ਪਹੁੰਚਦਾ, ਤਾਂ ਤੁਹਾਨੂੰ ਮੇਰੀ ਮਦਦ ਤੋਂ ਉਸ ਤੋਂ ਵੀ ਘਟ ਲਾਭ ਪੁੱਜੇਗਾ। ਪਰ ਕਿਸੇ ਵੀ ਹਾਲਤ ਵਿਚ ਮੈਂ ਆਪਣਾ ਪ੍ਰੋਗਰਾਮ ਬਦਲਣ ਦਾ ਇਰਾਦਾ ਨਹੀਂ ਰਖਦਾ। ਉਹ ਇੰਤਜ਼ਾਮ ਜੋ ਬਿਨਾਂ ਕਿਸੇ ਛੋਟ ਦੇ ਮੈਂ ਸਾਰੇ ਸੇਵਕਾਂ ਲਈ ਕੀਤਾ ਹੈ ਕਿ ਉਹ ਚਾਨਣ ਤੇ ਬੱਲ ਸਿੱਧਾ ਮੇਰੇ ਕੋਲੋਂ ਨਹੀਂ, ਸਗੋਂ ਉਸ ਕੋਲੋਂ ਲੈਣਗੇ ਅਤੇ ਆਪਣੇ ਰੂਹਾਨੀ ਵਿਕਾਸ ਲਈ ਪੱਥ-ਪ੍ਰਦਰਸ਼ਨ ਉਸ ਕੋਲੋਂ ਪ੍ਰਾਪਤ ਕਰਨਗੇ। ਇਹ ਇੰਤਜ਼ਾਮ ਮੈਂ ਕਿਸੇ ਸਰਸਰੀ ਜਾਂ ਅਸਥਾਈ ਉੱਦੇਸ਼ ਲਈ ਨਹੀਂ ਸਗੋਂ ਇਸ ਕਾਰਣ ਕਰਕੇ ਕੀਤਾ ਹੈ, ਕਿ ਇਹੋ ਇਕੋ ਇਕ ਰਸਤਾ ਹੈ, ਸ਼ਰਤ ਇਹ ਹੈ ਕਿ ਸੇਵਕ ਸਾਫ਼ ਦਿਲ ਹੈ ਅਤੇ ਉਸ ਚੀਜ਼ ਨੂੰ ਗ੍ਰਹਿਣ ਕਰਦਾ ਹੈ, ਜੋ ਸੱਚੀ ਅਤੇ ਅਸਰਦਾਇਕ ਹੈ। ਇਹ ਜਾਣਦਿਆਂ ਕਿ ਉਹ ਕੀ ਹੈ ਅਤੇ ਉਸ ਦੀ ਸ਼ਕਤੀ ਕੀ ਹੈ।'

ਇਸ ਸਮੇਂ ਇਹ ਆਮ ਵਿਚਾਰ ਸੀ ਕਿ ਸ੍ਰੀ ਅਰਵਿੰਦ ਦਾ ਯੋਗ ਨਵਾਂ ਨਹੀਂ ਸੀ, 'ਅਤੀਮਾਨਸਿਕ' ਆਦਿ ਸ਼ਬਦ ਜੋ ਉਹਨਾਂ ਵਰਤੇ ਸਨ, ਨਵੇਂ ਸਨ, ਅਤੇ ਇਹ ਕਿ ਪ੍ਰਾਚੀਨ ਯੋਗੀਆਂ ਨੂੰ ਢੇਰ ਚਿਰ ਪਹਿਲੇ ਇਸ ਦਾ ਪਤਾ ਸੀ। ਇਸ ਵਿਚਾਰ ਨੂੰ ਠੀਕ ਕਰਨ ਲਈ ਸ੍ਰੀ ਅਰਵਿੰਦ ਨੇ ਲਿਖਿਆ : 'ਇਕ ਵਿਚਾਰ ਹੈ ਕਿ ਇਹ ਯੋਗ ਅਤੀਤ ਵਿਚ

ਕਈ ਵੇਰ ਕੀਤਾ ਜਾ ਚੁੱਕਿਆ ਹੈ, ਇਹ ਕਿ ਦੈਵੀ ਨੂਰ ਦਾ ਅਵਤੀਰਣ ਤੇ ਵਾਪਸੀ ਵਾਰ ਵਾਰ ਹੋ ਚੁੱਕੇ ਸਨ। ਇਹ ਵਿਚਾਰ ਠੀਕ ਨਹੀਂ ਜਾਪਦਾ। ਮੈਨੂੰ ਪਤਾ ਹੈ ਕਿ ਅਤੀਮਾਨਸਿਕ ਭੌਤਿਕ ਸਰੀਰ ਨੂੰ ਥੱਲੇ ਨਹੀਂ ਲਿਆਂਦਾ ਗਿਆ; ਨਹੀਂ ਤਾਂ ਇਹ ਉਥੇ ਹੀ ਰਹਿੰਦਾ। ਸਾਨੂੰ ਇਸ ਲਈ ਆਪਣੇ ਯਤਨ ਛੋਟੇ ਨਹੀਂ ਕਰਨੇ ਚਾਹੀਦੇ ਅਤੇ ਇਸ ਦੀ ਪ੍ਰਾਪਤੀ ਦੇ ਰਸਤੇ ਵਿਚ ਰੁਕਾਵਟਾਂ ਨਹੀਂ ਪਾਉਣੀਆਂ ਚਾਹੀਦੀਆਂ।

ਅਤੀਮਾਨਸ ਦੀ ਸਾਧਨਾ ਜਾਰੀ ਰਹੀ। ਇਸ ਦੇ ਅਵਤੀਰਣ ਦਾ ਆਧਾਰ ਤਿਆਰ ਹੋ ਰਿਹਾ ਸੀ।

1934 ਵਿਚ ਸ੍ਰੀ ਅਰਵਿੰਦ ਨੇ ਲਿਖਿਆ : 'ਆਸ਼ਰਮ ਵਿਚ ਪਹਿਲੇ ਹੀ ਪੰਜਾਂ ਜਾਂ ਛੇਆਂ ਨਾਲੋਂ ਜ਼ਿਆਦਾ ਵਿਅਕਤੀ ਹਨ ਜਿਨ੍ਹਾਂ ਨੂੰ ਘਟੋ ਘਟ ਦੈਵੀ ਸ਼ਕਤੀ ਦੀ ਕੁਝ ਕੁ ਅਨੁਭੂਤੀ ਹੋ ਚੁਕੀ ਹੈ। ... ਕੁਝ ਕੁ ਨੂੰ ਵੈਦਾਂਤਿਕ ਅਤੇ ਕੁਝ ਕੁ ਨੂੰ ਭਗਤੀ ਅਨੁਭੂਤੀਆਂ ਵੀ। ਪਰ ਇਸ ਸਭ ਕੁਝ ਦੀ ਕੋਈ ਮਹੱਤਤਾ ਨਹੀਂ ਕਿਉਂਕਿ ਜੋ ਬਾਹਰੋਂ ਇਕ ਪੂਰਨ ਅਨੁਭੂਤੀ ਹੈ, ਇਥੇ ਇਹ ਕੇਵਲ ਸਿੱਧੀ ਦਾ ਸ੍ਰੀ ਗਣੇਸ਼ ਹੈ। ਇਥੇ ਪ੍ਰੀਖਿਆ ਮਾਨਸਿਕ, ਆਤਮਿਕ ਤੇ ਛੇਕੜ ਵਿਚ ਅਤੀਮਾਨਸਿਕ ਤੌਰ ਤੇ ਸੁਭਾਅ ਦੇ ਰੂਪਾਂਤਰਣ ਦੀ ਹੈ।

24 ਨਵੰਬਰ 1938 ਨੂੰ ਸ੍ਰੀ ਅਰਵਿੰਦ ਰਾਤ ਦੇ ਦੋ ਵਜੇ ਚੁੱਪਚਾਪ ਆਪਣੇ ਕਮਰੇ ਚਲੇ ਗਏ। ਉਥੇ ਉਹਨਾਂ ਦੇ ਸੱਜੇ ਗੋਡੇ ਦੀ ਚੱਪਣੀ ਟੁਟ ਗਈ। ਦਰਸ਼ਨ ਮਨਸੂਖ ਕਰਨੇ ਪਏ ਸਨ।

ਸ੍ਰੀ ਅਰਵਿੰਦ ਦੱਸਦੇ ਹਨ ਕਿ 'ਚਾਰ ਵਿਰੋਧੀ ਸ਼ਕਤੀਆਂ ਨੇ ਦਰਸ਼ਨ ਇਤਿਆਦਿ ਕਈ ਵਸਤਾਂ ਨੂੰ ਰੋਕਣ ਦੀਆਂ ਕੋਸ਼ਿਸ਼ਾਂ ਬਹੁਤ ਵਾਰੀ ਕੀਤੀਆਂ ਹਨ, ਪਰ ਮੈਂ ਉਹਨਾਂ ਦੇ ਵਾਰ ਨਾਕਸ ਕਰਨ ਵਿਚ ਸਫਲ ਹੋਇਆ ਹਾਂ। ਮੇਰੀ ਲੱਤ ਦੀ ਦੁਰਘਟਨਾ ਦੇ ਸਮੇਂ ਮੈਂ ਸ੍ਰੀ ਮਾਂ ਦੀ ਹਿਫ਼ਾਜ਼ਤ ਵਿਚ ਲੱਗਾ ਸਾਂ ਅਤੇ ਮੈਨੂੰ ਆਪਣਾ ਕੋਈ ਧਿਆਨ ਨਹੀਂ ਸੀ। ਮੈਨੂੰ ਪਤਾ ਨਹੀਂ ਸੀ ਕਿ ਵਿਰੋਧੀ ਮੇਰੇ ਤੇ ਵਾਰ ਕਰਨਗੇ। ਇਹ ਮੇਰੀ ਗ਼ਲਤੀ ਸੀ।' ਅਤੇ ਇਕ ਥਾਂ ਕਿਸੇ ਹੋਰ ਪ੍ਰਸੰਗ ਵਿਚ ਉਹਨਾਂ ਦੱਸਿਆ ਹੈ : 'ਇਸ ਵਿਚ ਕੋਈ ਸ਼ੱਕ ਨਹੀਂ ਕਿ ਮੈਂ ਇਸ ਨੂੰ ਜੰਗ ਦਾ ਇਕ ਤੱਥ ਮੰਨਦਾ ਹਾਂ।'

ਇਸ ਦੁਰਘਟਨਾ ਦੇ ਕਾਰਣ ਕੁਝ ਡਾਕਟਰਾਂ ਅਤੇ ਸੇਵਕਾਂ ਨੂੰ ਸ੍ਰੀ ਅਰਵਿੰਦ ਦੀ ਨਿੱਜੀ ਤੌਰ ਤੇ ਦੇਖ-ਭਾਲ ਕਰਨ ਦਾ ਅਵਸਰ ਮਿਲਿਆ।

ਨਵੰਬਰ, 1926 ਵਿਚ ਆਪਣੇ ਇਸ ਛੱਡ ਛਡਾਅ ਤੋਂ ਬਾਅਦ ਸ੍ਰੀ ਅਰਵਿੰਦ ਸਾਲ ਵਿਚ ਤਿੰਨ ਵੇਰਾਂ-21 ਫ਼ਰਵਰੀ, 24 ਅਗਸਤ ਅਤੇ 24 ਨਵੰਬਰ ਨੂੰ ਦਰਸ਼ਨ ਦੇਂਦੇ ਸਨ। 1939 ਤੋਂ ਬਾਅਦ ਚੌਥਾ ਦਰਸ਼ਨ ਦਿਵਸ 24 ਅਪਰੈਲ ਨੂੰ ਰਖ ਦਿੱਤਾ ਗਿਆ। ਇਹ ਸ੍ਰੀ ਮਾਂ ਦਾ ਜਨਮ ਦਿਵਸ, ਉਹਨਾ ਦਾ ਆਪਣਾ ਜਨਮ ਦਿਵਸ, ਸਿੱਧੀ ਦਿਵਸ ਅਤੇ ਪਾਂਡੀਚਰੀ ਵਿਚ ਸ੍ਰੀ ਮਾਂ ਦੀ ਅੰਤਿਮ ਵਾਪਸੀ ਵਾਲੇ ਦਿਵਸਾਂ ਨੂੰ ਹੁੰਦੇ ਹਨ।

ਇਕ ਵੇਰਾਂ ਇਕ ਅੰਨ੍ਹੇ ਸਾਧੂ ਨੂੰ ਜੋ ਸ੍ਰੀ ਅਰਵਿੰਦ ਦੇ ਦਰਸ਼ਨ ਕਰਨ ਆਇਆ ਸੀ, ਪੁੱਛਿਆ ਗਿਆ ਕਿ ਉਸ ਦੇ ਦਰਸ਼ਨ ਕਰਨ ਦਾ ਕੀ ਫ਼ਾਇਦਾ ਸੀ, ਜਦ ਉਹ ਦੇਖ ਨਹੀਂ ਸਕਦਾ। ਸਾਧੂ ਨੇ ਜੁਆਬ ਦਿੱਤਾ : 'ਇਹ ਸਗੋਂ ਬਹੁਤ ਹੀ ਜ਼ਰੂਰੀ ਹੈ ਕਿਉਂਕਿ ਸ੍ਰੀ ਅਰਵਿੰਦ ਮੈਨੂੰ ਆਪਣੀਆਂ ਦੈਵੀ ਅੱਖੀਆਂ ਨਾਲ ਤੱਕਦੇ ਹਨ।' ਕਿਵੇਂ ਬੇਸ਼ੁਮਾਰ ਲੋਕ

ਉਹਨਾ ਦੀ ਹਜ਼ੂਰੀ ਵਿਚ ਖੜ੍ਹੇ ਹੋ ਕੇ ਤ੍ਰਿਪਤ ਹੁੰਦੇ ਸਨ ਅਤੇ ਕਿਵੇਂ ਬੇਸ਼ੁਮਾਰ ਲੋਕ ਉਹਨਾਂ ਦੀ ਇਕ ਤੱਕਣੀ ਉਹਨਾਂ ਦੇ ਪ੍ਰਾਣ ਦੀ ਡੂੰਘਾਣ ਵਿਚ ਧੱਸ ਜਾਂਦੀ ਸੀ! ਕੋਈ ਹੈਰਾਨੀ ਵਾਲੀ ਗੱਲ ਨਹੀਂ ਕਿ ਉਹ ਮਹੀਨੇ ਵਿਚ ਇਕ ਵਾਰ ਮਿਲ ਲੈਂਦੇ; ਇਹਨਾਂ ਪ੍ਰਾਰਥਨਾਵਾਂ ਬਾਰੇ ਉਹਨਾਂ ਨੂੰ ਦੱਸਿਆ ਗਿਆ ਪ੍ਰੰਤੂ ਉਹਨਾਂ ਨੇ ਇਹਨਾਂ ਨੂੰ ਸਵੀਕਾਰ ਨਾ ਕੀਤਾ। ਉਹਨਾਂ ਨੇ ਕਿਹਾ, " ਜੇ ਮਹੀਨੇ ਵਿਚ ਇਕ ਵਾਰ ਬਾਹਰ ਗਿਆ, ਤਾਂ ਮੇਰੇ ਬਾਹਰ ਜਾਣ ਦਾ ਪ੍ਰਭਾਵ ਇਕ ਤਿਹਾਈ ਰਹਿ ਜਾਵੇਗਾ।"

# 11. ਅਮਲ ਵਿਚ ਰੂਹਾਨੀ ਸ਼ਕਤੀ

ਉਸ ਸਭ 'ਤੇ ਸੰਸਾਰ ਵਿਚ ਵਾਪਰ ਰਿਹਾ ਸੀ, ਸ੍ਰੀ ਅਰਵਿੰਦ ਕਰੜੀ ਨਿਗਰਾਨੀ ਰਖਦੇ ਸਨ। ਜਦ ਸਤੰਬਰ, 1939 ਵਿਚ ਦੂਸਰਾ ਮਹਾਨ ਯੁੱਧ ਛਿੜਿਆ, ਤਾਂ ਪਹਿਲੇ ਪਹਿਲ ਉਹਨਾਂ ਆਪਣੇ ਆਪ ਨੂੰ ਇਸ ਨਾਲ ਸਰਗਰਮ ਰੂਪ ਵਿਚ ਨਾ ਜੋੜਿਆ। ਫ਼ਰਾਂਸੀਸੀਆਂ ਨੇ ਬਾਅਦ ਵਿਚ ਨਾਜ਼ੀਆਂ ਅੱਗੇ ਹਥਿਆਰ ਸੁੱਟ ਦਿੱਤੇ ਅਤੇ ਬ੍ਰਿਟਿਸ਼ ਫ਼ੌਜਾਂ ਡੱਨਕਿਰਕ ਰਾਹੀਂ ਆਪਣੀਆਂ ਥਾਵਾਂ ਛੱਡ ਚੁੱਕੀਆਂ ਸਨ, ਤਦ ਉਹਨਾਂ ਨੇ ਮਿੱਤਰ-ਰਾਸ਼ਟਰਾਂ ਦੇ ਹਿੱਤ ਵਿਚ ਰੂਹਾਨੀ ਸ਼ਕਤੀ ਦੀ ਵਰਤੋਂ ਕੀਤੀ। ਫਿਰ ਉਹਨਾਂ ਨੂੰ ਜਰਮਨ ਦੀ ਜਿੱਤ ਦੀ ਰੇਲ ਪੇਲ ਲਗਭਗ ਤੁਰੰਤ ਹੀ ਬੰਦ ਹੋ ਜਾਣ ਅਤੇ ਜੰਗ ਦੀ ਲਹਿਰ ਦਾ ਉਲਟੀ ਦਿਸ਼ਾ ਵਿਚ ਚਲਣਾ ਸ਼ੁਰੂ ਹੋ ਜਾਣਾ, ਦੇਖਣ ਦੀ ਸੰਤੁਸ਼ਟਤਾ ਪ੍ਰਾਪਤ ਹੋਈ।

ਇਕ ਅਜੇਹੀ ਰੂਹਾਨੀ ਕ੍ਰਿਆਸ਼ੀਲ ਸ਼ਕਤੀ ਹੈ ਜੋ ਕੇਵਲ ਉਹਨਾਂ ਦੇ ਅੰਦਰ ਆ ਸਕਦੀ ਹੈ ਜੋ ਰੂਹਾਨੀ ਚੇਤਨਾ ਦੇ ਪਿੜ੍ਹ ਵਿਚ ਅੱਗੇ ਵਧੇ ਹਨ। ਇਹ ਉਹ ਸ਼ਕਤੀ ਸੀ, ਜਿਸ ਨੂੰ ਜਿਉਂ ਹੀ ਸ੍ਰੀ ਅਰਵਿੰਦ ਨੇ ਪ੍ਰਾਪਤ ਕੀਤਾ, ਉਹਨਾਂ ਪਹਿਲਾਂ ਕੇਵਲ ਨਿੱਜੀ ਕੰਮ ਦੇ ਸੀਮਿਤ ਖੇਤਰ ਵਿਚ ਵਰਤੀ, ਪਰ ਬਾਅਦ ਵਿਚ ਲਗਾਤਾਰ ਦੁਨਿਆਵੀ ਸ਼ਕਤੀਆਂ ਦੇ ਹਿੱਤ ਵਿਚ ਵਰਤੀ।

13 ਮਾਰਚ, 1944 ਨੂੰ ਸ੍ਰੀ ਅਰਵਿੰਦ ਨੇ ਆਪਣੇ ਇਕ ਸ਼ਿਸ਼ ਨੂੰ ਲਿਖਿਆ : 'ਨਿਸ਼ਚਿਤ ਤੌਰ ਤੇ ਮੇਰੀ ਸ਼ਕਤੀ ਆਸ਼ਰਮ ਅਤੇ ਇਸ ਦੀ ਹਾਲਤ ਤਕ ਸੀਮਿਤ ਨਹੀਂ ਹੈ। ਜਿਵੇਂ ਤੁਹਾਨੂੰ ਪਤਾ ਹੈ, ਇਹ ਜ਼ਿਆਦਾਤਰ ਲੜਾਈ ਦੇ ਸਹੀ ਵਿਕਾਸ ਅਤੇ ਮਨੁੱਖੀ ਦੁਨੀਆ ਦੇ ਬਦਲਣ ਲਈ ਵਰਤੀ ਜਾ ਰਹੀ ਹੈ।'

ਆਪਣਿਆਂ ਸ਼ਿਸ਼ਾਂ ਵਿਚੋਂ ਇਕ ਨੂੰ ਇਕ ਹੋਰ ਚਿੱਠੀ ਰਾਹੀਂ ਆਪਣੀ ਦਖ਼ਲਅੰਦਾਜ਼ੀ ਦੇ ਕਾਰਣਾਂ ਨੂੰ ਖੋਲ੍ਹ ਦੇ ਦੱਸਿਆ : 'ਤੁਹਾਨੂੰ ਇਸ ਨੂੰ ਕੁਝ ਰਾਸ਼ਟਰਾਂ ਦੀ ਦੂਸਰਿਆਂ ਵਿਰੁੱਧ ਲੜਾਈ ਦੇ ਤੌਰ ਤੇ ਜਾਂ ਭਾਰਤ ਲਈ ਨਹੀਂ ਸਮਝਣਾ ਚਾਹੀਦਾ। ਇਹ ਇਕ ਆਦਰਸ਼ ਲਈ ਜੱਦੋ-ਜਹਿਦ ਹੈ ਜਿਸ ਨੇ ਮਨੁੱਖਤਾ ਦੇ ਜੀਵਨ ਵਿਚ ਇਸ ਧਰਤ ਤੇ ਸਥਾਪਿਤ ਹੋਣਾ ਹੈ, ਉਸ ਲਈ ਜੱਦੋ-ਜਹਿਦ ਹੈ ਜਿਸ ਨੇ ਅਜੇ ਪੂਰੀ ਤਰ੍ਹਾਂ ਵਿਆਪਣਾ ਹੈ ਅਤੇ ਉਸ ਅੰਧੇਰ ਅਤੇ ਕੂੜ ਦੇ ਖ਼ਿਲਾਫ ਜੱਦੋ-ਜਹਿਦ ਹੈ ਜਿਸ ਨੇ ਅਜੇ ਪੂਰੀ ਤਰ੍ਹਾਂ ਵਿਆਪਣਾ ਹੈ ਅਤੇ ਉਸ ਅੰਧੇਰ ਅਤੇ ਕੂੜ ਦੇ ਖ਼ਿਲਾਫ਼ ਜੱਦੋ-ਜਹਿਦ ਹੈ ਜੋ ਨਿਕਟਵਰਤੀ ਭਵਿੱਖ ਵਿਚ ਮਨੁੱਖ ਜਾਤੀ ਅਤੇ ਸੰਸਾਰ ਵਿਚ ਛਾ ਜਾਣ ਦੀ ਕੋਸ਼ਿਸ਼ ਕਰ ਰਹੀ ਹੈ, ਲੜਾਈ ਵਿਚ ਇਹ ਸ਼ਕਤੀਆਂ ਹਨ ਜੋ ਦੇਖਣੀਆਂ ਹਨ, ਨਾ ਕਿ ਇਧਰ ਉਧਰ ਦੇ ਓਪਰੇ ਵੇਰਵੇ..........ਇਸ ਵਿਚ ਸ਼ੱਕ ਦੀ ਕੋਈ ਗੁੰਜਾਇਸ਼ ਨਹੀਂ ਹੋ ਸਕਦੀ ਕਿ ਜੇ ਉਹ ਇਕ ਪਾਸਾ ਜਿੱਤਦਾ ਹੈ ਤਾਂ ਸਮੁੱਚੀ ਅਜੇਹੀ ਆਜ਼ਾਦੀ ਤੇ ਰੌਸ਼ਨੀ ਦੀ ਉਮੀਦ ਅਤੇ ਸੱਚ ਦਾ ਖ਼ਾਤਮਾ ਹੋ ਜਾਵੇਗਾ ਅਤੇ ਉਹ ਕੰਮ ਜੋ ਕੀਤਾ ਜਾਣਾ ਚਾਹੀਦਾ ਹੈ, ਅਜੇਹੀਆਂ

ਹਾਲਤਾਂ ਦੇ ਵੱਸ ਵਿਚ ਹੋ ਜਾਵੇਗਾ ਜੋ ਇਸ ਨੂੰ ਮੱਨੁਖੀ ਤੌਰ ਤੇ ਅਸੰਭਵ ਬਣਾ ਦੇਣਗੀਆਂ। ਝੂਠ ਅਤੇ ਅੰਧੇਰ ਦਾ ਰਾਜ ਹੋਵੇਗਾ, ਬਹੁਤ ਸਾਰੇ ਮਨੁੱਖਾਂ ਦੀ ਅਜੇਹੀ ਬੇਪੱਤੀ ਅਤੇ ਉਹਨਾਂ ਤੇ ਨਿਰਦਈ ਬੰਦਸ਼ ਹੋਵੇਗੀ, ਜਿਸ ਦਾ ਇਸ ਦੇਸ਼ ਦੇ ਵਾਸੀ ਸੁਪਨਾ ਵੀ ਨਹੀਂ ਲੈ ਸਕਦੇ ਅਤੇ ਜਿਸ ਨੂੰ ਅਜੇ ਤਕ ਕਿਆਸ ਵੀ ਨਹੀਂ ਸਕਦੇ। ਜੇ ਦੂਸਰਾ ਪਾਸਾ ਜਿੱਤਦਾ ਹੈ ਜਿਸ ਨੇ ਮਨੁੱਖੀ ਜਿੱਤਾਂ ਦੇ ਸੁਤੰਤਰ ਭਵਿੱਖ ਦੀ ਘੋਸ਼ਣਾ ਕੀਤੀ ਹੋਈ ਸੀ, ਤਾਂ ਇਹ ਭਿਆਨਕ ਖ਼ਤਰਾ ਟਲ ਜਾਵੇਗਾ ਅਤੇ ਅਜੇਹੀਆਂ ਅਵਸਥਾਵਾਂ ਵਿਆਪਕ ਹੋ ਜਾਣਗੀਆਂ ਜਿਨ੍ਹਾਂ ਅਨੁਸਾਰ ਦੈਵੀ ਕੰਮ ਕੀਤੇ ਜਾਣ ਲਈ ਉਸ ਆਦਰਸ਼ ਦੇ ਵਿਗਸਣ ਦਾ ਮੌਕਾ ਮਿਲੇਗਾ, ਅਤੇ ਇਸ ਸੰਸਾਰ ਤੇ ਜਿਸ ਰੂਹਾਨੀ ਸੱਚ ਨੂੰ ਲਿਆਉਣ ਲਈ ਆਏ ਹਾਂ, ਉਸ ਨੂੰ ਲਿਆਉਣ ਦਾ ਮੌਕਾ ਮਿਲੇਗਾ। ਜੋ ਇਸ ਪੱਖ ਲਈ ਲੜਦੇ ਹਨ ਉਹ ਪ੍ਰਭੂ ਲਈ ਲੜਦੇ ਹਨ ਅਤੇ ਅਸੁਰ ਦੇ ਸੰਕਟ ਵਿਚ ਪਏ ਰਾਜ ਦੇ ਖ਼ਿਲਾਫ਼ ਲੜਦੇ ਹਨ।'

ਸ੍ਰੀ ਅਰਵਿੰਦ ਨੇ ਵਾਰ ਫ਼ੰਡ ਨੂੰ ਚੰਦਾ ਦਿੱਤਾ। 1942 ਵਿਚ ਜਦ ਸਰ ਸਟੈਫ਼ੋਰਡ ਕਾਰਿਪਸ ਲੜਾਈ ਦੇ ਖ਼ਤਮ ਹੋਣ ਬਾਅਦ ਭਾਰਤ ਨੂੰ ਪੂਰਨ ਆਜ਼ਾਦ ਸਾਸ਼ਨ ਦਾ ਦਰਜਾ ਦੇਣੇ ਦੀ ਤਜਵੀਜ਼ ਲੈ ਕੇ ਆਇਆ ਤਾਂ ਉਹਨਾਂ ਨੇ ਸਵੀਕਾਰ ਕਰ ਲੈਣ ਦੀ ਪ੍ਰੋੜ੍ਹਤਾ ਕੀਤੀ। ਭਾਰਤੀ ਨੇਤਾ ਤਾਂ ਇਸ ਨੂੰ ਸੁਣਨ ਲਈ ਵੀ ਤਿਆਰ ਨਹੀਂ ਸਨ। ਸ੍ਰੀ ਅਰਵਿੰਦ ਆਕ੍ਰਮਣਕਾਰੀਆਂ ਦੇ ਖ਼ਿਲਾਫ਼ ਰੂਹਾਨੀ ਸ਼ਕਤੀ ਦੀ ਵਰਤੋਂ ਦੀ ਓਟ ਵਲ ਪਰਤੇ। ਉਹਨਾਂ ਨੇ ਕਈਆਂ ਕਾਰਣਾਂ ਕਾਰਣ ਜਪਾਨੀ ਹਮਲੇ ਖ਼ਿਲਾਫ਼ ਓਨਾਂ ਚਿਰ ਰੂਹਾਨੀ ਸ਼ਕਤੀ ਦੀ ਵਰਤੋਂ ਨਾ ਕੀਤੀ ਜਦ ਤਕ ਕਿ ਉਹਨਾਂ ਨੂੰ ਇਹ ਸਪੱਸ਼ਟ ਨਹੀਂ ਹੋਇਆ ਕਿ ਜਪਾਨ ਦਾ ਭਾਰਤ ਤੇ ਵਾਰ ਕਰਨ ਅਤੇ ਧਾਵਾ ਬੋਲਣ ਤੇ ਇਸ ਨੂੰ ਜਿੱਤਣ ਤਕ ਦਾ ਵੀ ਇਰਾਦਾ ਸੀ। ਤਦ ਫਿਰ ਉਹਨਾਂ ਆਪਣੀ ਰੂਹਾਨੀ ਸ਼ਕਤੀ ਦੀ ਵਰਤੋਂ ਕੀਤੀ ਅਤੇ ਉਹਨਾਂ ਨੂੰ ਜਪਾਨ ਦੀ ਜਿੱਤ ਦੀ ਲਹਿਰ, ਜੋ ਉਦੋਂ ਤਕ ਆਪਣੇ ਅੱਗੇ ਹਰ ਚੀਜ਼ ਦੀ ਸਫਾਈ ਕਰੀ ਜਾਂਦੀ ਸੀ, ਨੂੰ ਇਕ ਤੇਜ਼, ਮਲੀਆਮੇਟ ਕਰ ਦੇਣ ਵਾਲੀ ਛੇਕੜ ਵਿਚ ਭਾਰੀ ਤੇ ਚਕਾਚੌਂਧ ਕਰ ਦੇਣ ਵਾਲੀ ਹਾਰ ਦੀ ਲਹਿਰ ਵਿਚ ਤੁਰੰਤ ਬਦਲੇ ਜਾਂਦੇ ਦੇਖਣ ਦੀ ਸੰਤੁਸ਼ਟਤਾ ਪ੍ਰਾਪਤ ਹੋਈ। ਉਹਨਾਂ ਨੂੰ ਕੁਝ ਸਮੇਂ ਬਾਅਦ ਭਾਰਤ ਦੇ ਭਵਿੱਖ ਬਾਰੇ ਬਣਾਏ ਆਪਣੇ ਪੂਰਵ ਚਿੱਤਰ ਪੂਰੇ ਹੁੰਦੇ ਦੇਖਣ ਦੀ ਸੰਤੁਸ਼ਟਤਾ ਵੀ ਪ੍ਰਾਪਤ ਹੋਈ। ਇਥੋਂ ਤਕ ਕਿ ਭਾਰਤ ਅੰਦਰੂਨੀ ਔਕੜਾਂ ਹੁੰਦੇ ਹੋਏ ਵੀ ਆਜ਼ਾਦ ਹੋ ਗਿਆ।

ਉਹਨਾਂ ਲਿਖਿਆ : 'ਅੰਦਰੂਨੀ ਤੌਰ ਤੇ ਪੱਥ-ਪ੍ਰਦਰਸ਼ਨ ਕਰਨਾ ਬਾਹਰਲੇ ਤੌਰ ਤੇ ਪੱਥ-ਪ੍ਰਦਰਸ਼ਨ ਕਰਨ ਤੋਂ ਲੱਖਾਂ ਗੁਣਾਂ ਵਧੇਰੇ ਆਸਾਨ ਹੈ। ਮੰਨ ਲਓ ਮੈਂ ਜਰਨੈਲ X ਕੋਲੋਂ ਚਾਹੁੰਦਾ ਹਾਂ ਕਿ ਉਹ G ਦੇ ਬਦਲੇ Y ਦੇ ਦੋਸਤ ਨੂੰ ਮਾਰੇ। ਮੈਂ ਉਸ ਤੇ ਠੀਕ ਸ਼ਕਤੀ ਪਾਂਦਾ ਹਾਂ ਅਤੇ ਉਹ ਜਾਗ ਉੱਠਦਾ ਹੈ ਅਤੇ ਆਪਣੇ ਮਿਲਟਰੀ ਗਿਆਨ ਅਤੇ ਯੋਗਤਾ ਅਨੁਸਾਰ ਠੀਕ ਕੰਮ ਕਰਦਾ ਹੈ ਅਤੇ ਇਹ ਕੰਮ ਹੋ ਜਾਂਦਾ ਹੈ। ਪਰ ਜੇ ਮੈਂ ਆਪਣੇ ਅੰਦਰ ਬਿਨਾਂ ਕਿਸੇ ਗੁਪਤ ਜਾਂ ਪ੍ਰਤੱਖ ਮਿਲਟਰੀ ਗਿਆਨ ਅਤੇ ਯੋਗਤਾ ਦੇ ਉਸ ਨੂੰ ਲਿਖਦਾ ਹਾਂ ਅਤੇ ਕਹਿੰਦਾ ਹਾਂ 'ਇਹ ਕਰ, ਔਹ ਕਰ', ਉਹ ਨਹੀ ਕਰੇਗਾ ਅਤੇ ਮੈਂ ਵੀ ਇਸ ਦੇ ਕਰਨ ਦੇ ਯੋਗ ਨਹੀਂ ਹੋਵਾਂਗਾ। ਇਹ ਸੁਚੇਤਨਾ ਦੇ ਦੋ ਬਿਲਕੁਲ

ਵੱਖ ਵੱਖ ਦਾਇਰਿਆਂ ਦਾ ਸੰਚਾਲਨ ਹੈ।

ਹੋਰ ਅਵਸਰਾਂ ਤੇ ਵੀ ਉਹਨਾਂ ਨੇ ਸ਼ਾਂਤ ਪੂਰਵਕ ਆਪਣੀ ਸ਼ਕਤੀ ਦੀ ਵਰਤੋਂ ਕੀਤੀ : 'ਸਪੇਨ ਵਿਚ ਮੈਂ ਸ਼ਾਨ ਸ਼ੌਕਤ ਨਾਲ ਸਫਲ ਸਾਂ। ਜਰਨੈਲ ਮਿਰਾਕਾ ਇਕ ਸ਼ਲਾਘਾਯੋਗ ਹਥਿਆਰ ਸੀ ਜਿਸ ਤੇ ਕੰਮ ਕੀਤਾ ਜਾ ਸਕਦਾ ਸੀ।

ਸ਼ਕਤੀ ਦੀ ਵਰਤੋਂ ਸੰਦ 'ਤੇ ਨਿਰਭਰ ਹੁੰਦੀ ਹੈ। ਨਾਗੂਸ ਇਕ ਚੰਗਾ ਹਥਿਆਰ ਸੀ; ਪਰ ਉਸ ਦੇ ਆਲੇ-ਦੁਆਲੇ ਲੋਕ ਚੰਗੇ ਯੋਧੇ ਹੋਣ ਦੇ ਬਾਵਜੂਦ ਬਹੁਤ ਬੁਰੀ ਤਰ੍ਹਾਂ ਸੰਗਠਿਤ ਅਤੇ ਗ਼ਲਤ ਪਾਸੇ ਲੱਗੇ ਸਨ। ਮਿਸਰ ਕਾਮਯਾਬ ਨਹੀਂ ਸੀ। ਆਇਰਲੈਂਡ ਅਤੇ ਤੁਰਕੀ ਸੁਹਣੀ ਤਰ੍ਹਾਂ ਸਫਲ ਸਨ। ਆਇਰਲੈਂਡ ਵਿਚ ਮੈਂ ਬਿਲਕੁਲ ਉਵੇਂ ਹੀ ਕੀਤਾ ਸੀ ਜਿਵੇਂ ਮੈਂ ਬੰਗਾਲ ਵਿਚ ਕਰਨਾ ਚਾਹੁੰਦਾ ਸਾਂ.....।

ਸਾਵਿਤਰੀ ਦੀ ਇਕ ਸੱਤਰ,'ਉਹ ਸੰਸਾਰ, ਜੋ ਉਸ ਸੰਸਾਰ ਤੋਂ ਅਗਿਆਨ ਹੈ ਜਿਸ ਵਾਸਤੇ ਉਹ ਸੀ ਉਹਨਾਂ ਦੇ ਕੰਮ ਤੇ ਠੀਕ ਢੁਕਦੀ ਹੈ।' ਇਕ ਹੋਰ ਅਵਸਰ ਤੇ ਸ੍ਰੀ ਅਰਵਿੰਦ ਨੇ ਕਿਹਾ : 'ਇਹ ਮੂਰਖਾਂ ਵਾਲੀ ਤੇ ਝਗੜੇ ਵਾਲੀ ਗੱਲ ਹੋਵੇਗੀ ਜੇ ਮੈਂ ਕਹਾਂ ਕਿ ਰੂਸੀ ਕ੍ਰਾਂਤੀ ਦੀ ਸਫਲਤਾ ਲਈ ਮੈਂ ਤਿੰਨ ਸਾਲ ਕੰਮ ਕਰਦਾ ਰਿਹਾ। ਮੈਂ ਉਹਨਾਂ ਪ੍ਰਭਾਵਾਂ ਵਿਚੋਂ ਇਕ ਸਾਂ ਜਿਨ੍ਹਾਂ ਨੇ ਇਸ ਦੀ ਸਫਲਤਾ ਲਈ ਕੰਮ ਕੀਤਾ।

ਅਗਸਤ 15, 1947 ਮੇਰਾ ਆਪਣਾ ਜਨਮ ਦਿਨ ਹੈ। ਸੁਭਾਵਿਕ ਤੌਰ ਤੇ ਇਹ ਮੇਰੇ ਲਈ ਸੰਤੁਸ਼ਟਤਾ ਵਾਲੀ ਗੱਲ ਹੈ ਕਿ ਇਸ ਦਿਨ ਨੇ ਏਨੀ ਵੱਡੀ ਮਹੱਤਤਾ ਪ੍ਰਾਪਤ ਕਰ ਲਈ ਹੈ। ਮੈਂ ਇਸ ਮੌਕਾ ਮੇਲ ਨੂੰ ਇਕ ਤਕਦੀਰੀ ਵਾਰਦਾਤ ਨਹੀਂ, ਪਰੰਤੂ ਉਸ ਦੈਵੀ ਸ਼ਕਤੀ, ਜੋ ਮੇਰੇ ਇਸ ਕੰਮ ਲਈ ਉਠਾਏ ਪਗਾਂ ਦੀ ਅਗਵਾਈ ਕਰਦੀ ਹੈ ਜਿਸ ਦੁਆਰਾ ਮੈਂ ਜੀਵਨ ਅਰੰਭਿਆ ਤੇ ਇਸ ਦੀ ਸੰਪੂਰਨਾ ਦੀ ਸ਼ੁਰੂਆਤ ਕੀਤੀ, ਦੀ ਪ੍ਰਵਾਨਗੀ ਅਤੇ ਮੋਹਰ ਸਮਝਦਾ ਹਾਂ। ਇਸ ਦਿਨ ਮੈਂ ਲਗਭਗ ਸਮੁੱਚੇ ਸੰਸਾਰ ਦੇ ਉਹਨਾਂ ਅੰਦੋਲਨਾਂ ਨੂੰ ਦੇਖ ਰਿਹਾ ਹਾਂ ਜਿਨ੍ਹਾਂ ਨੂੰ ਮੈਂ ਆਪਣੇ ਜੀਵਨ ਕਾਲ ਵਿਚ ਸਫਲ ਹੁੰਦੇ ਦੇਖਣ ਦੀ ਆਸ਼ਾ ਕਰਦਾ ਸਾਂ, ਅਰਥਾਤ ਤਦ ਉਹ ਐਸੇ ਸਨ ਕਿ ਉਨ੍ਹਾਂ ਦੀ ਸਫਲਤਾ ਅਕ੍ਰਿਆਤਮਕ ਸੁਪਨਾ ਜਿਹਾ ਲੱਗਦੀ ਸੀ ਅਤੇ ਹੁਣ ਉਹ ਸਫਲ ਹੋਣ ਦੇ ਨਜ਼ਦੀਕ ਪੁਜ ਚੁੱਕੇ ਹਨ, ਜਾਂ ਸਫਲਤਾ ਦੇ ਰਸਤੇ ਵਿਚ ਹਨ। ਇਹਨਾਂ ਸੁਪਨਿਆਂ ਵਿਚੋਂ ਪਹਿਲਾ ਇਕ ਕ੍ਰਾਂਤੀਕਾਰੀ ਅੰਦੋਲਨ ਦਾ ਸੁਪਨਾ ਸੀ ਜਿਸ ਦੁਆਰਾ ਇਕ ਆਜ਼ਾਦ ਅਤੇ ਇਕਮੁੱਠ ਭਾਰਤ ਨੇ ਜਨਮ ਲੈਣਾ ਸੀ। ਭਾਰਤ ਅੱਜ ਆਜ਼ਾਦ ਹੈ, ਪਰ ਉਸ ਨੇ ਏਕਤਾ ਅਜੇ ਪ੍ਰਾਪਤ ਨਹੀਂ ਕੀਤੀ........ਪਰ ਭਾਵੇਂ ਕਿਸੇ ਵੀ ਸਾਧਨ ਜਾਂ ਕਿਸੇ ਵੀ ਤਰੀਕੇ ਨਾਲ ਖ਼ਤਮ ਹੋਵੇ, ਦੁਫੇੜ ਲਾਜ਼ਮੀ ਖਤਮ ਹੋਣੀ ਚਾਹੀਦੀ ਹੈ, ਏਕਤਾ ਲਾਜ਼ਮੀ ਹੋਣੀ ਚਾਹੀਦੀ ਹੈ ਅਤੇ ਹੋਵੇਗੀ ਵੀ ਕਿਉਂਕਿ ਭਾਰਤ ਦੇ ਭਵਿੱਖ ਲਈ ਇਹ ਜ਼ਰੂਰੀ ਹੈ।'

'ਦੂਸਰਾ ਸੁਪਨਾ ਸੀ ਏਸ਼ੀਆ ਵਾਸੀਆਂ ਦੇ ਪੁਨਰ ਉਥਾਨ ਅਤੇ ਮੁਕਤੀ ਦਾ ਅਤੇ ਮਨੁੱਖੀ ਸਭਿਅਤਾ ਦੇ ਵਿਕਾਸ ਵਿਚ ਉਸ ਦੇ ਮਹਾਨ ਯੋਗਦਾਨ ਦਾ। ਏਸ਼ੀਆ ਜਾਗ ਪਿਆ ਹੈ : ਇਸ ਦੇ ਹੋਰ ਅਧੀਨ ਜਾਂ ਅਰਧ ਅਧੀਨ ਅੰਗ ਆਜ਼ਾਦੀ ਲਈ ਵੱਖ ਵੱਖ ਤਰ੍ਹਾਂ ਦੀਆਂ ਜੱਦੋ-ਜਹਿਦਾਂ ਕਰ ਰਹੇ ਹਨ।'

'ਤੀਸਰਾ ਸੁਪਨਾ ਇਹ ਸੀ ਕਿ ਸਾਰੇ ਸੰਸਾਰ ਦਾ ਇਕ ਸੰਘ ਸਥਾਪਿਤ ਕੀਤਾ

ਜਾਵੇ ਜਿਸ ਦਾ ਬਾਹਰੀ ਆਧਾਰ ਹੋਵੇ ਮਨੁੱਖ ਜਾਤੀ ਦਾ ਉੱਤਮ, ਵਧੇਰੇ ਉੱਜਲ ਅਤੇ ਕੁਲੀਨਤਰ ਜੀਵਨ।'

'ਏਕੇ ਦੀ ਇਕ ਨਵੀਂ ਭਾਵਨਾ ਮਨੁੱਖ ਜਾਤੀ ਨੂੰ ਆਪਣੇ ਵੱਸ ਵਿਚ ਕਰ ਲਵੇਗੀ।'

'ਇਕ ਹੋਰ ਸੁਪਨਾ ਹੈ ਸੰਸਾਰ ਨੂੰ ਭਾਰਤ ਦੀ ਅਧਿਆਤਮਿਕ ਭੇਟ, ਜਿਸ ਦਾ ਸ੍ਰੀਗਣੇਸ਼ ਹੋ ਚੁੱਕਾ ਹੈ। ਭਾਰਤ ਦੀ ਅਧਿਆਤਮਿਕਤਾ ਯੂਰਪ ਅਤੇ ਅਮਰੀਕਾ ਵਿਚ ਕਾਫ਼ੀ ਜ਼ਿਆਦਾ ਮਾਤਰਾ ਵਿਚ ਪ੍ਰਵੇਸ਼ ਕਰ ਚੁੱਕੀ ਹੈ।'

'ਆਖ਼ਰੀ ਸੁਪਨਾ ਸੀ ਵਿਕਾਸ ਵਲ ਇਕ ਕਦਮ, ਜਿਸ ਨਾਲ ਮਨੁੱਖ ਉਚੱਤਰ ਅਤੇ ਬਹੁਪੱਖੀ ਚੇਤਨਤਾ ਦੇ ਪਾਸੇ ਵਲ ਵਧੇ ਅਤੇ ਉਹਨਾਂ ਸਮੱਸਿਆਵਾਂ ਦਾ ਹੱਲ ਲੱਭ ਸਕੇ ਜਿਸ ਦੇ ਵਾਸਤੇ ਉਹ ਵਿਅਕਤੀਗਤ ਪੂਰਣਤਾ ਅਤੇ ਸੰਪੂਰਨ ਸਮਾਜ ਦਾ ਸੁਪਨਾ ਦੇਖਣ ਦੇ ਆਰੰਭਿਕ ਦਿਨ ਤੋਂ ਹੁਣ ਤਕ ਸੋਚਣ ਵਿਚਾਰਨ ਵਿਚ ਪਰੇਸ਼ਾਨ ਦੁਖੀ ਹੈ।

# 12. ਸੂਖਮ ਭੌਤਿਕ ਰੂਪ ਵਿਚ : ਅਤੀਮਾਨਸਿਕ ਅਵਤੀਰਣ

5 ਦਸੰਬਰ, 1950 ਨੂੰ ਤੜਕਸਾਰ ਇਕ ਵੱਜ ਕੇ ਛੱਬੀ ਮਿੰਟ ਤੇ ਸ੍ਰੀ ਅਰਵਿੰਦ ਨੇ ਆਪਣਾ ਭੌਤਿਕ ਸਰੀਰ ਤਿਆਗ ਦਿੱਤਾ। ਉਨ੍ਹਾਂ ਦੀ ਦੇਹ 111 ਘੰਟਿਆਂ ਤੋਂ ਜ਼ਿਆਦਾ ਦੇਰ 'ਬਿਜਲੀ ਦੀ ਤਰ੍ਹਾਂ ਅਤੀਮਾਨਸ ਦੇ ਪ੍ਰਕਾਸ਼ ਨਾਲ ਜਯੋਤੀਮਾਨ' ਜਗਮਗਾਂਦੀ ਰਹੀ। ਉਹ ਸਰੀਰਕ ਤੌਰ ਤੇ 'ਜ਼ਾਹਰਾ ਤੌਰ ਤੇ ਕੰਮ ਸਿਰੇ ਚਾੜ੍ਹਨ ਲਈਂ ਇਥੋਂ ਗਏ ਅਰਥਾਤ ਉਹਨਾਂ ਨੇ ਸਥੂਲ ਵਿਚ ਅਤੀਮਾਨਸ ਦਾ ਉਤਾਰਾ ਕਰਨ ਦੀ ਕੋਸ਼ਿਸ਼ ਕਰਨੀ ਸੀ।

ਸ੍ਰੀ ਮਾਂ ਨੇ ਐਲਾਨ ਕੀਤਾ : 'ਸ੍ਰੀ ਅਰਵਿੰਦ ਦਾ ਸਸਕਾਰ ਅੱਜ ਨਹੀਂ ਹੋਇਆ ਹੈ ਉਹਨਾਂ ਦਾ ਸਰੀਰ ਬਿਜਲੀ ਦੀ ਤਰ੍ਹਾਂ ਅਤੀਮਾਨਸ ਦੇ ਪ੍ਰਕਾਸ਼ ਨਾਲ ਐਸਾ ਜਯੋਤੀਮਾਨ ਹੈ ਕਿ ਸਰੀਰ ਦੇ ਛੱਡਣ ਦਾ ਕੋਈ ਲੱਛਣ ਨਹੀਂ ਅਤੇ ਉਹਨਾਂ ਦੀ ਦੇਹ ਤਦ ਤਕ ਬਿਸਤਰੇ ਵਿਚ ਰਖੀ ਰਹੇਗੀ ਜਦ ਤਕ ਇਹ ਸੁਰੱਖਿਅਤ ਹੈ।'

ਸ੍ਰੀ ਮਾਂ ਦੇ ਹੋਰ ਐਲਾਨਾਂ ਵਿਚ ਹੇਠਾਂ ਦਿੱਤੇ ਗਏ ਕਥਨ ਸ਼ਾਮਿਲ ਹਨ : 'ਪ੍ਰਭੂ, ਇਸ ਸਵੇਰ ਤੁਸਾਂ ਮੈਨੂੰ ਇਕ ਵਿਸ਼ਵਾਸ ਦਿਵਾਇਆ ਹੈ ਕਿ ਤੁਸੀਂ ਸਾਡੇ ਨਾਲ ਤਦ ਤਕ ਰਹੋਗੇ ਜਦ ਤਕ ਕਿ ਤੁਹਾਡਾ ਕੰਮ ਪੂਰਾ ਨਹੀਂ ਹੁੰਦਾ। ਸਿਰਫ਼ ਇਕ ਸੁਚੇਤਨਾ ਜੋ ਅਗਵਾਈ ਕਰਦੀ ਹੈ ਅਤੇ ਰੌਸ਼ਨੀ ਪ੍ਰਦਾਨ ਕਰਦੀ ਹੈ, ਦੇ ਤੌਰ ਤੇ ਹੀ ਨਹੀਂ, ਬਲਕਿ ਇਕ ਕ੍ਰਿਆਸ਼ੀਲ ਹਜ਼ੂਰੀ ਦੇ ਤੌਰ ਤੇ ਵੀ ਜੋ ਅਮਲ ਵਿਚ ਹੁੰਦੀ ਹੈ। ਸ਼ੱਕ ਰਹਿਤ ਸ਼ਬਦਾਂ ਵਿਚ ਤੁਸਾਂ ਵਾਅਦਾ ਕੀਤਾ ਹੈ ਕਿ ਤੁਸੀਂ ਸਾਰੇ ਇਥੇ ਰਹੋਗੇ ਅਤੇ ਇਸ ਧਰਤ ਦਾ ਵਾਯੂਮੰਡਲ ਨਹੀਂ ਤਿਆਗੋਗੇ ਜਦ ਤਕ ਕਿ ਇਹ ਬਦਲ ਨਹੀਂ ਜਾਂਦਾ। ਸਾਨੂੰ ਸ਼ਕਤੀ ਦਿਉ ਕਿ ਅਸੀਂ ਇਸ ਅਦਭੁਤ ਵਿਦਮਾਨ ਦੇ ਯੋਗ ਹੋ ਸਕੀਏ ਅਤੇ ਅੱਗੇ ਤੋਂ ਸਾਡੇ ਅੰਦਰਲੀ ਹਰ ਸ਼ੈਅ ਕੇਵਲ ਇਕੋ ਇੱਛਾ ਤੇ ਟੇਕ ਲਗਾਈ ਰੱਖੇ ਕਿ ਕਿਵੇਂ ਜ਼ਿਆਦਾ ਤੋਂ ਜ਼ਿਆਦਾ ਸੰਪੂਰਨ ਤੌਰ ਤੇ ਤੁਹਾਡੇ ਸ਼ੁਭ ਕਾਰਜ ਦੀ ਪੂਰਤੀ ਲਈ ਆਪਣੇ ਆਪ ਨੂੰ ਸਮਰਪਿਤ ਕਰਨਾ ਹੈ।

'ਜਦ ਮੈਂ ਉਨ੍ਹਾਂ ਨੂੰ ਮੁੜ ਜੀਵਨ ਧਾਰਨ ਕਰਨ ਲਈ ਕਿਹਾ ਤਾਂ ਉਹਨਾਂ ਸਾਫ਼ ਜੁਆਬ ਦਿੱਤਾ : "ਮੈਂ ਆਪਣੀ ਮਰਜ਼ੀ ਨਾਲ ਸਰੀਰ ਨੂੰ ਤਿਆਗਿਆ ਹੈ। ਮੈਂ ਇਸ ਨੂੰ ਵਾਪਸ ਨਹੀਂ ਲਵਾਂਗਾ। ਮੈਂ ਪਹਿਲੇ ਅਤੀਮਾਨਸਿਕ ਸਰੀਰ ਵਿਚ ਮੁੜ ਸਾਕਾਰ ਹੋਵਾਂਗਾ। ਐਸਾ ਅਤੀਮਾਨਸਿਕ ਸਰੀਰ ਜੋ ਅਤੀਮਾਨਸਿਕ ਢੰਗ ਨਾਲ ਬਣਿਆ ਹੋਵੇਗਾ।"

'ਅਸੀਂ ਉਹਨਾਂ ਦੀ ਹਜ਼ੂਰੀ ਵਿਚ ਖੜੇ ਹਾਂ ਜਿਨ੍ਹਾਂ ਨੇ ਆਪਣਾ ਭੌਤਿਕ ਸਰੀਰ ਆਪਣੇ ਪਰੀਵਰਤਨ ਦੇ ਕੰਮ ਨੂੰ ਹੋਰ ਪੂਰੀ ਤਰ੍ਹਾਂ ਕਰਨ ਦੀ ਸਹਾਇਤਾ ਲਈ ਕੁਰਬਾਨ ਕੀਤਾ।'

9 ਦਸੰਬਰ ਨੂੰ ਜਦ ਨੂਰ ਰਵਾਨਾ ਹੋਣਾ ਸ਼ੁਰੂ ਹੋ ਗਿਆ ਸੀ, ਦੇਹ ਨੂੰ ਗੁਲਾਬ ਦੀ ਲੱਕੜੀ ਦੇ ਸੰਦੂਕ ਵਿਚ ਲਿਟਾ ਕੇ ਅਤੇ ਆਸ਼ਰਮ ਦੇ ਵਿਹੜੇ ਵਿਚ 'ਸਰਵਿਸ ਟਰੀ' ਹੇਠ ਰਖ ਦਿੱਤਾ ਗਿਆ। ਸਮਾਧੀ ਸਾਧਕਾਂ ਦੀ ਤਪੱਸਿਆ ਅਤੇ ਅਨੁਭੂਤੀ ਲਈ ਇਕ ਸ਼ਾਂਤ ਸਥਾਨ ਬਣ ਗਈ ਸੀ। ਇਹ ਸੰਸਾਰ ਦੇ ਵੱਖ ਵੱਖ ਕੋਨਿਆਂ ਤੋਂ ਆਏ ਦਰਸ਼ਕਾਂ ਦਾ ਤੀਰਥ ਅਸਥਾਨ ਬਣ ਗਈ ਸੀ।

ਸ੍ਰੀ ਮਾਂ ਨੇ ਕਿਹਾ, "ਲੋਕਾਂ ਨੂੰ ਪਤਾ ਨਹੀਂ ਹੈ ਕਿ ਉਹਨਾਂ ਨੇ ਸੰਸਾਰ ਲਈ ਕਿੰਨੀ ਭਾਰੀ ਕੁਰਬਾਨ ਕੀਤੀ ਹੈ। ਕਰੀਬ ਇਕ ਸਾਲ ਪਹਿਲਾਂ ਮੈਂ ਜਦ ਕੁਝ ਮਾਮਲਿਆਂ ਦੀ ਚਰਚਾ ਕਰ ਰਹੀ ਸਾਂ ਤਾਂ ਮੈਂ ਕਿਹਾ ਸੀ ਕਿ ਮੇਰਾ ਜੀਅ ਕਰਦਾ ਹੈ ਸਰੀਰ ਨੂੰ ਤਿਆਗ ਦੇਵਾਂ। ਉਹਨਾਂ ਨੇ ਦ੍ਰਿੜ੍ਹ ਆਵਾਜ਼ ਵਿਚ ਕਿਹਾ ਸੀ : 'ਨਹੀਂ, ਇਹ ਕਦੇ ਨਹੀਂ ਹੋਵੇਗਾ। ਜੇ ਲੋੜ ਪਈ ਤਾਂ ਇਸ ਪਰੀਵਰਤਨ ਲਈ ਮੈਂ ਜਾਵਾਂਗਾ, ਤੁਹਾਨੂੰ ਅਤੀਮਾਨਸਿਕ ਅਵਤੀਰਣ ਅਤੇ ਪਰੀਵਰਤਨ ਦੇ ਸਾਡੇ ਯੋਗ ਨੂੰ ਪੂਰਾ ਕਰਨਾ ਪਵੇਗਾ।' "

ਸ੍ਰੀ ਮਾਂ ਅਨੁਸਾਰ ਸ੍ਰੀ ਅਰਵਿੰਦ ਦਾ 'ਅਸਲੀ ਨਿਵਾਸ ਸੂਖਮ ਭੌਤਿਕ (ਜੋ ਇਲਾਕਾ ਭੋਂ ਨਾਲ ਹੀ ਹੈ) ਵਿਚ ਹੈ ਜਿੱਥੇ ਜੋ ਵੀ ਉਹਨਾਂ ਨੂੰ ਦੇਖਣਾ ਚਾਹੁਣ ਜਾ ਸਕਦੇ ਹਨ ਅਤੇ ਦੇਖ ਸਕਦੇ ਹਨ। ਉਥੇ ਸੂਖਮ ਭੌਤਿਕ ਵਿਚ ਉਹਨਾਂ ਦੀ ਸੂਰਤ ਉਹੀ ਹੈ ਜੋ ਧਰਤ ਤੇ ਸੀ, ਪਰ ਇਹ ਸੂਰਤ ਸ਼ਾਨਦਾਰ ਸ਼ਾਂਤੀ ਸਮੇਤ ਹੈ।'

ਸਾਧਨਾ ਅਤੇ ਹੋਰ ਕੰਮ ਭੌਤਿਕ ਅਤੇ ਅਤੀ-ਭੌਤਿਕ ਪੱਧਰਾਂ ਉਤੇ ਜਾਰੀ ਰਹੇ। ਸ੍ਰੀ ਅਰਵਿੰਦ ਦੇ ਸਰੀਰ ਤਿਆਗਣ ਤੋਂ ਛੇ ਸਾਲ ਬਾਅਦ ਇਕ ਭਾਰੀ ਘਟਨਾ ਵਾਪਰੀ। ਸ੍ਰੀ ਅਰਵਿੰਦ ਚੌਗਿਰਦਿਆਂ ਵਿਚ ਇਹ ਅਫ਼ਵਾਹ ਫੈਲ ਗਈ ਸੀ ਕਿ 1949 ਦਾ ਸਾਲ, ਵਿਸ਼ੇਸ਼ ਕਰਕੇ ਅਪ੍ਰੈਲ 23 (23.4.49) ਇਕ ਮਹੱਤਵਸ਼ੀਲ ਸਾਲ ਹੋਣਾ ਹੈ। ਚਿਰਾਂ ਤੋਂ ਉਡੀਕੀ ਜਾ ਰਹੀ ਅਤੀਮਾਨ ਦੇ ਅਵਤੀਰਣ ਦੀ ਘਟਨਾ ਦੋ ਮਹੀਨੇ ਪਹਿਲਾਂ ਹੀ ਵਾਪਰ ਗਈ (ਫ਼ਰਵਰੀ 29,1949) । ਸ੍ਰੀ ਮਾਂ ਨੇ ਇਸ ਦਾ ਵਰਣਨ ਇਵੇਂ ਕੀਤਾ : 'ਇਸ ਸ਼ਾਮ ਦੈਵੀ ਹਜ਼ੂਰੀ ਜੋ ਸਥੂਲ ਅਤੇ ਭੌਤਿਕ ਹੈ, ਤੁਹਾਡੇ ਦਰਮਿਆਨ ਹੈ। ਮੇਰੀ ਇਸ ਬ੍ਰਹਿਮੰਡ ਨਾਲੋਂ ਵੱਡੀ ਜਿਉਂਦੀ ਜਾਗਦੀ ਸੋਨੇ ਦੀ ਸੂਰਤ ਸੀ ਅਤੇ ਮੇਰੇ ਸਹਮਣੇ ਇਹ ਬਹੁਤ ਵੱਡੀ ਤੇ ਭਾਰੀ ਸੋਨੇ ਦੀ ਕੰਧ ਸੀ ਜੋ ਇਸ ਸੰਸਾਰ ਨੂੰ ਪ੍ਰਭੂ ਤੋਂ ਵੱਖ ਕਰ ਰਹੀ ਸੀ। ਜਿਉਂ ਹੀ ਮੈਂ ਦਰਵਾਜ਼ੇ ਨੂੰ ਦੇਖਿਆ, ਮੈਂ ਜਾਣ ਗਈ ਅਤੇ ਚਾਹਿਆ, ਸੁਚੇਤਨਾ ਦੇ ਕੇਵਲ ਇਕੋ ਵੇਗ ਵਿਚ, ਕਿ 'ਸਮਾਂ ਆ ਗਿਆ ਹੈ', ਅਤੇ ਆਪਣੇ ਦੋਹਾਂ ਹੱਥਾਂ ਨਾਲ ਇਕ ਭਾਰੀ ਸੋਨੇ ਦਾ ਹਥੌੜਾ ਫੜ ਕੇ ਇਕ ਸੱਟ ਲਗਾਈ, ਕੇਵਲ ਇਕੋ ਸੱਟ ਅਤੇ ਦਰਵਾਜ਼ਾ ਟੁਕੜੇ ਟੁਕੜੇ ਹੋ ਗਿਆ। ਤਦ ਅਤੀਮਾਨਸਿਕ ਪ੍ਰਕਾਸ਼ ਅਤੇ ਸ਼ਕਤੀ ਅਤੇ ਸੁਚੇਤਨਾ ਧਰਤ ਤੇ ਅਖੰਡ ਵਹਾ ਵਿਚ ਆ ਉਤਰੇ।' ਸ੍ਰੀ ਮਾਂ ਨੇ 24 ਅਪ੍ਰੈਲ, 1946 ਨੂੰ ਇਸ ਗੱਲ ਤੇ ਜ਼ੋਰ ਦਿੱਤਾ : 'ਅਤੀਮਾਨਸਿਕ ਦਾ ਇਸ ਭੋਂ ਤੇ ਅਵਤੀਰਣ ਕੇਵਲ ਇਕ ਵਾਅਦਾ ਨਹੀਂ ਹੈ, ਸਗੋਂ ਇਕ ਜਿਉਂਦੀ ਜਾਗਦੀ ਸਚਾਈ ਹੈ, ਇਕ ਅਸਲੀਅਤ ਹੈ। ਇਹ ਇਥੇ ਕੰਮ ਕਰ ਰਹੀ ਹੈ ਅਤੇ ਇਕ ਦਿਨ ਆਵੇਗਾ ਜਦ ਅੰਨ੍ਹੇ ਤੋਂ ਅੰਨ੍ਹੇ, ਬੇਹੋਸ਼ਾਂ ਤੋਂ ਬੇਹੋਸ਼ ਤੇ ਨਾ ਚਾਹੁਣ ਵਾਲੇ ਨੂੰ ਵੀ ਇਸ ਨੂੰ ਪਛਾਨਣਾ ਪਵੇਗਾ।' ਸ੍ਰੀ ਮਾਂ ਨੇ ਇਹ ਵੀ ਸੰਦੇਸ਼ ਦਿੱਤਾ :

ਪ੍ਰਭੂ! ਆਪ ਨੇ ਇੱਛਾ ਕੀਤੀ ਅਤੇ ਮੈਂ ਉਸ ਨੂੰ ਪੂਰਾ ਕਰਦੀ ਹਾਂ!
ਇਕ ਨਵੀਂ ਜੋਤ ਪ੍ਰਿਥਵੀ ਤੇ ਪ੍ਰਗਟ ਹੋਈ ਹੈ।
ਇਕ ਨਵੇਂ ਸੰਸਾਰ ਦਾ ਜਨਮ ਹੋਇਆ ਹੈ।
ਜਿਨ੍ਹਾਂ ਵਸਤੂਆਂ ਲਈ ਵਚਨ ਦਿੱਤਾ ਗਿਆ ਸੀ, ਉਹ ਪੂਰੀਆਂ ਹੋ ਗਈਆਂ ਹਨ।

ਚਾਰ ਸਾਲ ਬਾਅਦ 29 ਫ਼ਰਵਰੀ, 1960 ਨੂੰ ਸ੍ਰੀ ਮਾਂ ਨੇ ਘੋਸ਼ਣਾ ਕੀਤੀ : 'ਅੱਗੇ ਤੋਂ 29 ਫ਼ਰਵਰੀ 'ਪ੍ਰਭੂ ਦਾ ਦਿਨ' ਹੋਇਆ ਕਰੇਗਾ।'

ਆਓ ਯਾਦ ਰਖੀਏ ਜੋ ਗੁਰੂ ਨੇ ਕਿਹਾ ਹੈ: 'ਜੋ ਅਸੀਂ ਕਰ ਰਹੇ ਹਾਂ, ਜੇ ਅਤੇ ਜਦ ਅਸੀਂ ਇਸ ਵਿਚ ਸਫਲ ਹੋਈਏ, ਕੰਮ ਦਾ ਸ੍ਰੀਗਣੇਸ਼ ਹੋਵੇਗਾ ਨਾ ਕਿ ਕੰਮ ਦੀ ਪੂਰਤੀ। ਇਹ ਧਰਤ ਤੇ ਕਿ ਨਵੀਂ ਚੇਤਨਾ ਦੀ ਬੁਨਿਆਦ ਹੈ- ਉਹ ਚੇਤਨਾ ਜਿਸ ਵਿਚ ਪ੍ਰਗਟੀਕਰਣ ਦੀਆਂ ਅਥਾਹ ਜ਼ਿੰਮੇਵਾਰੀਆਂ ਸ਼ਾਮਿਲ ਹਨ।'

ਇਕ ਵੇਰ ਇਕ ਸ਼ਿਸ਼ ਨੇ ਸ੍ਰੀ ਮਾਂ ਦੀ ਤਵੱਜੋ ਸ੍ਰੀ ਅਰਵਿੰਦ ਦੇ ਕਥਨ ਵਲ ਕਰਵਾਈ ਅਤੇ ਪੁੱਛਿਆ : 'ਅਨੁਭੂਤੀ ਦੀ ਸ਼ਕਤੀ ਦਾ ਅਸਲੀ ਮਤਲਬ ਕੀ ਹੈ?' ਸ੍ਰੀ ਮਾਂ ਨੇ ਜੁਆਬ ਦਿੱਤਾ : 'ਨਿਰਣੇ ਪੂਰਵਕ ਲੋਕਾਂ ਦੇ ਮਨ ਅਤੇ ਘਟਨਾਵਾਂ ਦੇ ਰਾਹ ਤੇ ਅਸਰ ਪਾਉਣਾ।' ਗੱਲਬਾਤ ਹੇਠਾਂ ਦਿੱਤੇ ਅਨੁਸਾਰ ਜਾਰੀ ਰਹੀ।

ਸ਼ਿਸ਼ : ਅਨੁਭੂਤੀ ਦੀ ਸ਼ਕਤੀ ਦਾ ਸ੍ਰੀ ਮਾਤਾ ਦੀ ਆਪਣੀ ਭੌਤਿਕ ਹੋਂਦ ਤੇ ਕੀ ਪ੍ਰਭਾਵ ਹੈ ਅਤੇ ਫਿਰ ਦੂਸਰਿਆਂ ਉਤੇ ਅਤੇ ਸਮੁੱਚੇ ਤੌਰ ਤੇ ਸੰਸਾਰ ਤੇ ਇਸ ਦੀਆਂ ਅਜੋਕੀਆਂ ਪ੍ਰਮੁਖ ਸਮੱਸਿਆਵਾਂ ਸਮੇਤ ਕੀ ਪ੍ਰਭਾਵ ਹੈ?'

ਸ੍ਰੀ ਮਾਂ : 'ਅਸੀਂ ਥੋੜ੍ਹੇ ਜਿਹੇ ਸਬਰ ਨਾਲ ਉਡੀਕ ਸਕਦੇ ਹਾਂ ਅਤੇ ਦੇਖ ਲਵਾਂਗੇ।'

# 13. ਇਕ ਅਤੀਮਾਨਸਿਕ ਭਵਿੱਖ

ਸ੍ਰੀ ਮਾਤਾ ਜੀ ਦੀਆਂ ਲਿਖਤਾਂ ਵਿਚੋਂ ਹੇਠਾਂ ਕੁਝ ਛੋਟੇ ਛੋਟੇ ਉੱਤਰ ਦਿੱਤੇ ਹਨ ਜਿਹੜੇ ਇਕ ਅਤੀਮਾਨਸਿਕ ਭਵਿੱਖ ਦੇ ਕੁਝ ਕੁ ਪਹਿਲੂਆਂ ਤੇ ਰੌਸ਼ਨੀ ਪਾਉਂਦੇ ਹਨ।

1958 : 'ਗੁਰੂਆਂ ਅਤੇ ਪਰਮ ਮਨੁੱਖਾਂ ਦੇ ਆਗਮਨ ਲਈ ਅਤੀਮਾਨਸਿਕਤਾ ਹੁਣ ਲਗਭਗ ਧਰਤੀ ਦੇ ਵਾਯੂਮੰਡਲ ਵਿਚ ਹਰ ਥਾਂ ਫੈਲਿਆ ਹੋਇਆ ਹੈ- ਇਹ ਪ੍ਰਾਚੀਨ ਸ੍ਰਿਸ਼ਟੀ ਰਚਨਾ ਅੰਦਰ ਇਕ ਨਿਰੋਲ ਨਵੀਂ ਸਿਰਜਣਾ ਹੈ-ਅਤੇ ਇਹ ਇਕ ਮਾਨਸਿਕ ਮਨੁੱਖ 'ਤੇ ਅਜਿਹਾ ਅਸਰ ਪਾ ਰਿਹਾ ਹੈ ਕਿ ਉਸ ਦਾ ਨਵੀਂ ਸਿਰਜਨਾ ਨਾਲ ਸੁਚੇਤ ਸੰਬੰਧ ਬਣ ਜਾਵੇ।

'ਸੰਸਾਰ ਵਿਚ ਕੇਵਲ ਇਕੋ ਸ਼ੈਅ ਹੈ ਜੋ ਅਜੇ ਵੀ ਮੈਨੂੰ ਅਸਹਿ ਜਾਪਦੀ ਹੈ। ਹੁਣ ਆਪਣੇ ਅੰਦਰ ਭੌਤਿਕ ਅਧੋਗਤੀ, ਸਰੀਰਕ ਕਲੇਸ਼, ਕੋਝਾਪਨ, ਅਤੇ ਹਰ ਜੀਵ ਅੰਦਰ ਸੁੰਦਰਤਾ ਦੀ ਸਮਰੱਥਾ ਵਿਅਕਤ ਕਰਨ ਦੀ ਅਯੋਗਤਾ ਨੂੰ ਆਪਣੇ ਅੰਦਰ ਸਮੋਈ ਬੈਠੀ ਹੈ।'

'ਅਤੀਮਾਨਸਿਕ ਜੀਵਨ, ਜਿਹੜਾ ਅੱਗੇ ਜਾ ਕੇ ਬ੍ਰਹਿਮੰਡ ਦੇ ਵਿਕਾਸ ਵਿਚ ਪ੍ਰਤੱਖ ਰੂਪ ਵਿਚ ਆਉਂਦਾ ਹੈ, ਦੇ ਆਰੰਭਾਂ ਦਾ ਵਿਕਾਸ ਦਿਸਦੇ ਰੂਪ ਵਿਚ ਹੀ ਨਹੀਂ ਸਗੋਂ ਯਕੀਨਨ ਤੌਰ ਤੇ ਹੋ ਰਿਹਾ ਹੈ। ਇਹ ਹੋਰ ਵੀ ਸਪੱਸ਼ਟ ਜਾਪਦਾ ਹੈ ਕਿ ਇਸ ਅਤੀਮਾਨਸਿਕ ਜੀਵਨ ਪ੍ਰਤਿ ਪਹੁੰਚ ਦਾ ਸਭ ਤੋਂ ਕਠਨ ਮਾਰਗ ਦਿਮਾਗ਼ੀ ਕਾਰਜ ਹੈ।'

'ਇਹ ਨਵਾਂ ਮਾਦਾ ਜੋ ਵਿਸ਼ਵ ਵਿਚ ਫੈਲ ਰਿਹਾ ਅਤੇ ਕੰਮ ਕਰ ਰਿਹਾ ਹੈ, ਇਸ ਅੰਦਰ ਇਕ ਨਿੱਘ, ਇਕ ਸ਼ਕਤੀ ਅਤੇ ਇਕ ਖ਼ੁਸ਼ੀ ਹੈ ਜੋ ਇਤਨੀ ਤੀਬਰ ਹੈ ਕਿ ਸਾਰਾ ਦਿਮਾਗ਼ੀ ਕਾਰਜ ਇਸ ਕੋਲ ਪਿਆ ਠੰਢਾ ਅਤੇ ਖ਼ੁਸ਼ਕ ਨਜ਼ਰ ਆਉਂਦਾ ਹੈ ਅਤੇ ਇਸੇ ਕਰਕੇ ਜਿੰਨਾ ਕੋਈ ਇਨ੍ਹਾਂ ਗੱਲਾਂ ਬਾਰੇ ਘਟ ਬੋਲਦਾ ਹੈ ਉੱਨਾ ਹੀ ਚੰਗਾ ਹੁੰਦਾ ਹੈ।'

'ਇਕ ਇਕੱਲਾ ਪਲ, ਡੂੰਘੇ ਸੱਚੇ ਪਿਆਰ ਦਾ ਇਕੋ ਇਕ ਉਛਾਲ। ਇਲਾਹੀ ਬਖ਼ਸ਼ਿਸ਼ ਵਿਚ ਘਣੇ ਸੰਬੰਧਾ ਦਾ ਕੇਵਲ ਇਕੋ ਮਿੰਟ ਤੁਹਾਨੂੰ ਸਾਰੀਆਂ ਸੰਭਵ ਵਿਆਖਿਆਵਾਂ ਨਾਲੋਂ ਉਸ ਟੀਚੇ ਦੇ ਵਧੇਰੇ ਨੇੜੇ ਲੈ ਜਾਂਦਾ ਹੈ।'

'ਕੋਈ ਇਹ ਵੀ ਕਹਿ ਸਕਦਾ ਹੈ ਕਿ ਝਰਨਾਟ ਦੀ ਇਕ ਉਹ ਕਿਸਮ ਜੋ ਉਤਕ੍ਰਿਸ਼ਟ, ਸੂਖਮ, ਸਪੱਸ਼ਟ, ਪ੍ਰਕਾਸ਼ਮਾਨ, ਤਿੱਖੀ ਤੇ ਬਹੁਤ ਪ੍ਰਭਾਵਸ਼ਾਲੀ ਹੈ, ਸੂਖਮ ਤੋਂ ਸੂਖਮ ਸਪੱਸ਼ਟੀਕਰਣਾਂ ਨਾਲੋਂ ਤੁਹਾਡੇ ਅੱਗੇ ਦਰ ਨੂੰ ਹੋਰ ਵਧੇਰੇ ਖੋਲ੍ਹਦੀ ਹੈ, ਅਤੇ ਜੇ ਅਸੀਂ ਆਪਣੇ ਅਨੁਭਵ ਨੂੰ ਥੋੜ੍ਹਾ ਜਿਹਾ ਹੋਰ ਮੋਕਲਾ ਕਰੀਏ ਤਾਂ ਇਹ ਜਾਪਦਾ ਹੈ ਕਿ ਜਦ ਤੁਸੀਂ ਦੇਹ ਦੇ ਕਾਇਆ ਪਲਟ ਦੇ ਕੰਮ ਤਕ ਪਹੁੰਚਦੇ ਹੋ, ਜਦ ਸਰੀਰ ਦੇ ਕੁਝ ਅੰਕੁਰ ਦੂਜਿਆਂ ਨਾਲੋਂ ਵਧੇਰੇ ਤੱਤਪਰ, ਵਧੇਰੇ ਉਤਕ੍ਰਿਸ਼ਟ ਅਤੇ ਸੂਖਮ ਅਤੇ ਪਲਾਸਟਿਕ ਹੁੰਦੇ ਹਨ, ਜਦ ਉਹ ਦੈਵੀ ਬਖ਼ਸ਼ਿਸ਼ ਦੀ ਪ੍ਰਤੱਖਤਾ, ਦੈਵੀ ਰਜ਼ਾ, ਦੈਵੀ

ਸ਼ਕਤੀ ਤੇ ਉਹ ਗਿਆਨ ਜਿਸ ਦਾ ਸੰਬੰਧ ਵਧੇਰੇ ਦਿਮਾਗ਼ ਨਾਲ ਨਹੀਂ ਸਗੋਂ ਇਕਰੂਪਤਾ ਨਾਲ ਹੈ, ਦਾ ਠੋਸ ਰੂਪ ਅਨੁਭਵ ਕਰਨਾ ਸ਼ੁਰੂ ਕਰਦੇ ਹਾਂ ਜਦੋਂ ਤੁਸੀਂ ਆਪਣੇ ਸਰੀਰ ਦੇ ਅੰਕੁਰਾਂ ਵਿਚ ਵੀ ਇਹ ਮਹਿਸੂਸ ਕਰਦੇ ਹੋ ਤਦ ਅਜਿਹਾ ਅਨੁਭਵ ਇਤਨਾ ਇਕਾਗਰ, ਇਤਨਾ ਪ੍ਰਭਾਵਸ਼ਾਲੀ, ਇਤਨਾ ਸਜੀਵ, ਠੋਸ ਤੇ ਯਥਾਰਥਕ ਹੁੰਦਾ ਹੈ ਕਿ ਬਾਕੀ ਸਭ ਕੁਝ ਇਕ ਵਿਅਰਥ ਸੁਪਨੇ ਵਾਂਗ ਜਾਪਦਾ ਹੈ।'

'ਇਹ ਜਾਪੇਗਾ ਕਿ ਜਦ ਤਕ ਕੋਈ ਆਪਣੇ ਸਰੀਰਕ ਤੰਤਾਂ ਦੁਆਰਾ ਨਹੀਂ ਸਮਝਦਾ, ਤਦ ਤਕ ਉਹ ਕਦੀ ਵੀ ਵਾਸਤਵ ਵਿਚ ਨਹੀਂ ਜਾਣ ਸਕਦਾ।'

1959 : 'ਇਸ ਤੱਥ ਤੋਂ ਕਿ ਤੁਸੀਂ ਇਸ ਸਮੇਂ ਧਰਤੀ ਤੇ ਰਹਿੰਦੇ ਹੋ — ਭਾਵੇਂ ਤੁਸੀਂ ਸੁਚੇਤ ਹੋ ਜਾਂ ਨਹੀਂ ਅਤੇ ਭਾਵੇਂ ਤੁਸੀਂ ਇਹ ਚਾਹੁੰਦੇ ਵੀ ਹੋ ਜਾਂ ਨਹੀਂ- ਤੁਸੀਂ ਇਸ ਨਵੇਂ ਅਤੀਮਾਨਸਿਕ ਮਾਦੇ, ਜੋ ਜ਼ਮੀਨ ਦੇ ਵਾਯੂਮੰਡਲ ਵਿਚ ਫੈਲ ਰਿਹਾ ਹੈ ਅਤੇ ਉਨ੍ਹਾਂ ਵਸਤਾਂ ਵਿਚ ਤਿਆਰ ਹੋ ਰਿਹਾ ਹੈ ਜੋ ਤਿਉਂ ਹੀ ਇਕਦਮ ਪ੍ਰਗਟ ਹੋਣਗੀਆਂ, ਜਿਉਂ ਹੀ ਤੁਸੀਂ ਕੋਈ ਨਿਰਣੇਦਾਇਕ ਫ਼ੈਸਲਾ ਲੈਂਦੇ ਹੋ, ਨੂੰ ਸਾਹ ਲੈਣ ਸਮੇਂ ਹਵਾ ਨਾਲ ਆਪਣੇ ਅੰਦਰ ਸਮੋ ਲੈਂਦੇ ਹੋ।

1961 : ਦੋ ਅਖੰਡਨੀ ਚਿੰਨ੍ਹ, ਸਿੱਧ ਕਰਦੇ ਹਨ ਕਿ ਮਨੁੱਖ ਦਾ ਇਸ ਅਤੀਮਾਨਸਿਕ' ਨਾਲ ਰਿਸ਼ਤਾ ਹੈ : (1) ਇਕ ਪੂਰਣ ਅਤੇ ਇਕਸੁਰ ਬਰਾਬਰੀ, (2) ਗਿਆਨ ਵਿਚ ਨਿਰੋਲ ਅਟੱਲਤਾ।

ਸੰਪੂਰਣ ਬਣਨ ਲਈ, ਸਾਰੇ ਹਾਲਾਤਾਂ, ਸਾਰੀਆਂ ਘਟਨਾਵਾਂ, ਸਭ ਸੰਬੰਧਾਂ (ਭੌਤਿਕ ਜਾਂ ਮਨੋਵਿਗਿਆਨਕ), ਉਨ੍ਹਾਂ ਦੇ ਸੁਭਾਅ ਅਤੇ ਅਸਰ ਦੇ ਬਾਵਜੂਦ, ਦੇ ਪ੍ਰਤੀ ਬਰਾਬਰਤਾ, ਇਕ ਸਮਾਨ, ਚਾਣਚੱਕ ਅਤੇ ਸਹਿਜ ਸੁਭਾਅ ਹੋਣੀ ਚਾਹੀਦੀ ਹੈ।

1963 : ਪ੍ਰਸ਼ਨ : 'ਹੁਣ ਜਦ ਕਿ ਅਤੀਮਾਨਸਿਕ ਧਰਤ ਤੇ ਉਤਰ ਆਇਆ ਹੈ, ਕੀ ਬਿਨਾਂ ਜੂਨ ਵਿਚ ਪੈਣ ਦੇ ਸਿੱਧਾ ਰੂਪਾਂਤਰਣ ਸੰਭਵ ਹੈ?'

ਉਤੱਰ : 'ਕੀ ਇਹ ਸੰਭਵ ਹੈ? ਹਰੇਕ ਚੀਜ਼ ਸੰਭਵ ਹੈ। ਤੁਸੀਂ ਕੀ ਜਾਣਨਾ ਚਾਹੁੰਦੇ ਹੋ? ਕੀ ਉਹ ਪਹਿਲੇ ਹੋ ਚੁੱਕਾ ਹੈ?'

'ਹਾਂ।'

ਉੱਤਰ: 'ਸਭ ਤੋਂ ਵਧੇਰੇ ਭੌਤਿਕ ਪੱਧਰ ਤੇ ਉਤਰਨਾ ਨਹੀਂ , ਪਰ ਸੂਖਮ ਭੌਤਿਕ ਪ੍ਰਤੀ ਇੰਦਰੀ ਗੋਚਰਤਾ, ਹਾਂ, ਜੋ ਭੌਤਿਕ ਇੰਦਰੀਆਂ ਅਤੇ ਸੂਖਮ ਭੌਤਿਕ ਦੀਆਂ ਇੰਦਰੀਆਂ ਦੇ ਦਰਮਿਆਨ ਦੀਆਂ ਇੰਦਰੀਆਂ ਦੁਆਰਾ ਭਾਂਪੇ ਜਾਣ ਯੋਗ ਹੈ; ਮਿਸਾਲ ਵਜੋਂ ਸਾਹ ਵਾਂਗ ਜੋ ਪ੍ਰਾਣੀ ਧੀਮੀ ਹਵਾ ਵਾਂਗ ਮਹਿਸੂਸ ਕਰਦਾ ਹੈ, ਸੂਖਮ ਸੁਗੰਧ ਦੀ ਕਿਸੇ ਵਾਸ਼ਨਾ ਵਾਂਗ। ਸੁਭਾਵਿਕ ਤੌਰ ਤੇ ਕੇਵਲ ਉਹ ਹੀ ਦੇਖਦੇ ਹਨ ਜਿਨ੍ਹਾਂ ਅੰਦਰ ਦਿੱਵ-ਦ੍ਰਿਸ਼ਟੀ ਹੁੰਦੀ ਹੈ। ਪਰ ਬਹੁਤ ਸਾਰੀਆਂ ਦੁਨਿਆਵੀ ਇੰਦਰੀਆਂ ਲਈ ਉਨ੍ਹਾਂ ਦੀ ਭੌਤਿਕ ਸਰੀਰ ਦੁਆਰਾ ਦਿੱਤੀ ਗਈ ਸਥਿਰਤਾ ਨਹੀਂ ਹੁੰਦੀ, ਜਿਵੇਂ ਅਸੀਂ ਇਸ ਨੂੰ ਪਦਾਰਥਕ ਤੌਰ ਤੇ ਜਾਣਦੇ ਹਾਂ। ਹਾਂ, ਦਿੱਵ ਦਰਸ਼ਨ ਵੀ, ਬਹੁਤ ਚਮਤਕਾਰ ਹੁੰਦੇ ਹਨ, ਪਰ ਇਹ ਪਲ ਛਿਣ ਲਈ ਹੀ ਹੁੰਦੇ ਹਨ। ਇਹ ਮਾਦੇ ਦੀ ਸਥਿਰਤਾ ਹੈ, ਇਸ ਦੀ ਦ੍ਰਿੜ੍ਹਤਾ ਹੈ ਜੋ ਹਾਸਲ ਨਹੀਂ ਹੁੰਦੀ।'

1965 : 'ਵਿਵੇਕਾਨੰਦ ਨੂੰ ਸ਼ਿਵ ਦਾ ਇਕ ਅਵਤਾਰ (ਭੂਤੀ) ਕਿਹਾ ਜਾਂਦਾ ਹੈ।
ਪਰ ਸ਼ਿਵ ਨੇ ਸਾਫ਼ ਆਪਣੀ ਇੱਛਾ ਕੇਵਲ ਅਤੀਮਾਨਸਿਕ ਸੰਸਾਰ ਨਾਲ ਇਸ ਧਰਤ
ਤੇ ਆਉਣ ਦੀ ਦੱਸੀ ਸੀ। ਉਹ ਤਦ ਆਵੇਗਾ ਜਦ ਧਰਤੀ ਅਤੀਮਾਨਸਿਕ ਜੀਵਨ
ਲਈ ਤਿਆਰ ਹੋ ਜਾਵੇਗੀ, ਅਤੇ ਲਗਭਗ ਸਾਰੀਆਂ ਇਹ ਸ਼ਕਤੀਆਂ ਆਪਣੇ ਆਪ
ਪ੍ਰਗਟ ਹੋ ਜਾਣਗੀਆਂ ਉਹ ਉਸ ਅਵਸਰ ਦੀ ਉਡੀਕ ਕਰ ਰਹੀਆਂ ਹਨ। ਉਹ ਅੱਜ
ਦਾ ਧੁੰਧਲਾਪਨ ਅਤੇ ਜੱਦੋ-ਜਹਿਦ ਨਹੀਂ ਚਾਹੁੰਦੀਆਂ।'

1966 : 'ਲੋਕ ਕਾਹਲ ਵਿਚ ਹਨ, ਉਹ ਸਿੱਟਿਆਂ ਨੂੰ ਝਟਪਟ ਦੇਖਣਾ ਚਾਹੁੰਦੇ
ਹਨ। ਅਤੇ ਤਦ ਉਨ੍ਹਾਂ ਦਾ ਵਿਸ਼ਵਾਸ ਹੁੰਦਾ ਹੈ ਕਿ ਉਹ ਅਤੀਮਾਨਸਿਕ ਨੂੰ ਥੱਲੇ ਖਿਚ
ਰਹੇ ਹਨ- ਉਹ ਕਿਸੇ ਛੋਟੀ ਮਰਮੀ ਹਸਤੀ ਨੂੰ ਥੱਲੇ ਲੈ ਆਂਦੇ ਹਨ ਜੋ ਉਨ੍ਹਾਂ ਨਾਲ
ਖੇਡਦੀ ਹੈ ਅਤੇ ਅੰਤ ਵਿਚ ਉਨ੍ਹਾਂ ਕੋਲੋਂ ਕੋਈ ਮੰਦਾ ਸੁਆਂਗ ਖਿਡਾਉਂਦੀ ਹੈ।'

'ਪਰ ਉਹ ਸੱਚੀ ਸ਼ਕਤੀ, ਉਹ ਸ਼ਕਤੀ ਜਿਸ ਨੂੰ ਸ੍ਰੀ ਅਰਵਿੰਦ 'ਅਤੀਮਾਨਸਿਕ'
ਕਹਿੰਦੇ ਹਨ, ਕਦੀ ਵੀ ਪ੍ਰਗਟ ਨਹੀਂ ਹੋ ਸਕਦੀ, ਜਿੰਨਾ ਚਿਰ ਤਕ ਤੁਸੀਂ ਸਭ ਤਰ੍ਹਾਂ
ਦੇ ਹੰਕਾਰ ਤੋਂ ਮੁਕਤ ਨਹੀਂ ਹੋ ਜਾਂਦੇ। ਸੋ ਇਸ ਦੀ ਦੁਰਵਰਤੋਂ ਹੋਣ ਦਾ ਕੋਈ ਖ਼ਤਰਾ
ਨਹੀਂ ਹੈ। ਇਹ ਐਸੀ ਹਸਤੀ ਤੋਂ ਬਗ਼ੈਰ ਪ੍ਰਗਟ ਨਹੀਂ ਹੋਵੇਗੀ ਜਿਸ ਨੇ ਪੂਰੀ ਤਰ੍ਹਾਂ
ਅੰਦਰ ਦੀ ਅਲੱਗਤਾ ਦੀ ਪੂਰਨਤਾ ਪ੍ਰਾਪਤ ਕਰ ਲਈ ਹੋਵੇ। ਮੈਂ ਤੁਹਾਨੂੰ ਦੱਸਿਆ ਹੈ
ਕਿ ਇਹੋ ਕੁਝ ਕਰਨ ਦੀ ਸ੍ਰੀ ਅਰਵਿੰਦ ਸਾਥੋਂ ਉਮੀਦ ਰਖਦੇ ਹਨ- ਤੁਸੀਂ ਸ਼ਾਇਦ ਮੈਨੂੰ
ਦੱਸੋਗੇ ਕਿ ਇਹ ਮੁਸ਼ਕਲ ਹੈ, ਪਰ ਮੈਂ ਇਹ ਗੱਲ ਦੁਹਾਰਾਉਂਦਾ ਹਾਂ ਕਿ ਅਸੀਂ ਇਥੇ
ਆਸਾਨ ਕੰਮ ਕਰਨ ਲਈ ਨਹੀਂ ਹਾਂ, ਅਸੀਂ ਇਥੇ ਮੁਸ਼ਕਿਲ ਕੰਮ ਕਰਨ ਲਈ ਹਾਂ।'

1968 : ਸਰੀਰ ਅੰਦਰ ਅਤੀਮਾਨਸਿਕ ਸ਼ਕਤੀਆਂ ਦੀ ਸ਼ਕਤੀਮਾਨ ਅਤੇ ਦੀਰਘ
ਘੁਸਪੈਠ, ਉਸੇ ਸਮੇਂ ਹਰ ਥਾਂ, ਇਵੇਂ ਜਿਵੇਂ ਸਾਰਾ ਸਰੀਰ ਉਨ੍ਹਾਂ ਤਾਕਤਾਂ ਜਿਹੜੀਆਂ ਉਸੇ
ਸਮੇਂ ਹਰ ਥਾਂ ਮਾਮੂਲੀ ਰਗੜ ਨਾਲ ਪ੍ਰਵੇਸ਼ ਹੋਈਆਂ ਸਨ, ਵਿਚ ਨਹਾਇਆ ਹੋਵੇ, ਸਿਰ
ਤੋਂ ਗਰਦਨ ਦਾ ਭਾਗ ਸਭ ਤੋਂ ਘਟ ਗ੍ਰਹਿਣਸ਼ੀਲ ਸੀ।' (ਸ੍ਰੀ ਮਾਂ ਨੇ ਇਹ ਨਵੰਬਰ
26/27, 1968 ਦੇ ਇਕ ਨੋਟ ਵਿਚ ਲਿਖਿਆ)

1969 : 'ਪਹਿਲੀ ਜਨਵਰੀ, 1969 ਨੂੰ ਤੜਕਸਾਰ ਦੋ ਵਜੇ ਇਕ ਚੇਤਨਾ ਧਰਤੀ
ਦੇ ਵਾਯੂਮੰਡਲ ਵਿਚ ਪ੍ਰਵੇਸ਼ ਕਰ ਗਈ ਅਤੇ ਉਥੇ ਟਿਕਾ ਕਰ ਗਈ। ਇਹ ਇਕ ਰੌਸ਼ਨੀ
ਤਾਕਤ, ਸ਼ਕਤੀ,, ਖ਼ੁਸ਼ੀ ਅਤੇ ਸ਼ਾਂਤੀ ਨਾਲ ਭਰਪੂਰ ਬਹੁਤ ਵੱਡਾ ਚਮਤਕਾਰੀ ਅਵਤੀਰਣ
ਸੀ ਅਤੇ ਇਸ ਨੇ ਸਾਰੀ ਧਰਤੀ ਨੂੰ ਭਰ ਦਿੱਤਾ।'

'ਇਸ ਸਾਲ ਦੇ ਸ਼ੁਰੂ ਤੋਂ ਹੀ ਧਰਤੀ ਤੇ ਅਤੀਮਨੁੱਖ ਦੀ ਇਕ ਨਵੀਂ ਉਤਪੱਤੀ
ਬਾਰੇ ਇਕ ਨਵੀਂ ਚੇਤਨਾ ਕੰਮ ਵਿਚ ਲੱਗੀ ਹੋਈ ਹੈ। ਇਸ ਉਤਪੱਤੀ ਦੀ ਸੰਭਾਵਨਾ
ਲਈ ਉਸ ਵਸਤ ਨੂੰ ਜੋ ਸਰੀਰ ਨੂੰ ਬਣਾਉਂਦੀ ਹੈ, ਇਕ ਭਾਰੀ ਤਬਦੀਲੀ ਵਿਚੋਂ ਗੁਜ਼ਰਨਾ
ਪਵੇਗਾ। ਇਸ ਨੂੰ ਚੇਤਨਾ ਪ੍ਰਤੀ ਵਧੇਰੇ ਗ੍ਰਹਿਣਸ਼ੀਲ ਹੋਣਾ ਪਵੇਗਾ ਅਤੇ ਇਸ ਦੀ
ਪ੍ਰਕ੍ਰਿਆ ਹੇਠ ਵਧੇਰੇ ਲਚਕੀਲਾ ਬਣਨਾ ਪਵੇਗਾ।'

'ਅਤੀਮਾਨਸਿਕ ਰਚਨਾ ਵਿਚ ਧਰਮ ਨਹੀਂ ਹੋਣਗੇ। ਸਾਰਾ ਜੀਵਨ ਸੰਸਾਰ ਵਿਚ
ਪ੍ਰਗਟਮਾਨ ਦਿਵ ਏਕਤਾ ਦੇ ਰੂਪਾਂ ਦਾ ਅਭੀਵਿਅੰਜਨ ਤੇ ਪੁਸ਼ਪਣ ਹੋਵੇਗਾ। ਜਿਨ੍ਹਾਂ

ਨੂੰ ਆਦਮੀ ਦੇਵਤੇ ਕਹਿੰਦੇ ਹਨ, ਉਹ ਜ਼ਰੂਰੀ ਹੋਣਗੇ। ਇਹ ਮਹਾਨ ਦੈਵੀ ਸ਼ਕਤੀਆਂ ਆਪ ਨਵੀਂ ਰਚਨਾ ਵਿਚ ਹਿੱਸਾ ਲੈਣ ਦੇ ਯੋਗ ਹੋਣਗੀਆਂ। ਪਰ ਉਸ ਲਈ ਉਨ੍ਹਾਂ ਨੂੰ ਉਹ ਪਹਿਨਣਾ ਪਵੇਗਾ ਜਿਸ ਨੂੰ ਧਰਤੀ ਤੇ ਅਸੀਂ ਅਤੀਮਾਨਸਿਕ ਵਸਤ ਕਹਿ ਸਕਦੇ ਹਾਂ ਅਤੇ ਜੋ ਕੁਝ ਅਜੇਹੇ ਹਨ ਜੋ ਇਸ ਸੰਸਾਰ ਵਿਚ ਰਹਿਣਾ ਪਸੰਦ ਕਰਦੇ ਹਨ, ਜਿਵੇਂ ਉਹ ਹਨ, ਜੋ ਸਰੀਰਕ ਤੌਰ ਤੇ ਆਪਣੇ ਆਪ ਨੂੰ ਜ਼ਾਹਰ ਕਰਨ ਦਾ ਫ਼ੈਸਲਾ ਨਹੀਂ ਕਰਦੇ। ਅਤੀਮਾਨਸਿਕ ਸੰਸਾਰ ਦੇ ਹੋਰ ਵਾਸੀਆਂ ਨਾਲ ਉਨ੍ਹਾਂ ਦਾ ਨਾਤਾ, ਦੋਸਤਾਂ ਦਾ ਨਾਤਾ, ਸਹਿਯੋਗੀਆਂ ਦਾ ਨਾਤਾ, ਬਰਾਬਰ ਦਾ ਨਾਤਾ ਹੋਵੇਗਾ ਕਿਉਂਕਿ ਸਭ ਤੋਂ ਉੱਚਾ ਦੈਵੀ ਸਾਰੰਸ਼ ਧਰਤ ਤੇ ਨਵੇਂ ਅਤੀਮਾਨਸਿਕ ਸੰਸਾਰ ਦੇ ਪ੍ਰਾਣੀਆਂ ਵਿਚ ਪ੍ਰਗਟ ਹੋ ਜਾਵੇਗਾ।'

'ਸਰੀਰ ਵਿਚ ਧਰਤੀ ਉਤੇ ਜਨਮ ਲੈਣ ਲਈ ਜਦੋਂ ਜੜ੍ਹ ਤੱਤ ਅਤੀਮਾਨਸ ਵਿਚ ਬਦਲ ਜਾਏਗਾ ਤਾਂ ਇਹ ਹੀਣਤਾ ਦਾ ਕਾਰਣ ਨਹੀਂ ਹੋਏਗਾ, ਸਗੋਂ ਗੱਲ ਇਸ ਤੋਂ ਬਿਲਕੁਲ ਉਲਟ ਹੋਵੇਗੀ ਉਸ ਵੇਲੇ ਪੂਰਨਤਾ ਪ੍ਰਾਪਤ ਹੋ ਜਾਏਗੀ ਜਿਹੜੀ ਹੋਰ ਕਿਸੇ ਤਰ੍ਹਾਂ ਪ੍ਰਾਪਤ ਨਹੀਂ ਸੀ ਹੋ ਸਕਦੀ।'

'ਇਹ ਸਭ ਕੁਝ ਭਵਿੱਖ ਦਾ ਹੈ, ਭਵਿੱਖ ਜੋ ਸ਼ੁਰੂ ਹੋ ਚੁੱਕਾ ਹੈ, ਪਰ ਆਪਣੇ ਆਪ ਵਿਚ ਪੂਰਨਤਾ ਪ੍ਰਾਪਤ ਕਰਨ ਤੋਂ ਪਹਿਲਾਂ ਕੁਝ ਸਮਾਂ ਲਵੇਗਾ। ਉਤਨੀ ਦੇਰ ਅਸੀਂ ਇਕ ਬਹੁਤ ਵਿਸ਼ੇਸ਼ ਅਵੱਸਥਾ ਵਿਚ ਹਾ, ਬਹੁਤ ਹੀ ਵਧੇਰੇ ਵਿਸ਼ੇਸ਼, ਜਿਸ ਦੀ ਹੋਰ ਮਿਸਾਲ ਨਹੀਂ ਹੈ। ਅਸੀਂ ਇਕ ਨਵੇਂ ਸੰਸਾਰ ਦੇ ਜਨਮ ਵਲ ਧਿਆਨ ਦੇ ਰਹੇ ਹਾਂ ਜੋ ਬਹੁਤ ਛੋਟਾ ਹੈ, ਬਹੁਤ ਕਮਜ਼ੋਰ ਹੈ- ਕਮਜ਼ੋਰ ਸਾਰੰਸ਼ ਵਿਚ ਨਹੀਂ, ਸਗੋਂ ਆਪਣੇ ਬਾਹਰੀ ਪ੍ਰਗਟਾਵੇ ਵਿਚ - ਅਜੇ ਇਸ ਨੂੰ ਮਾਨਤਾ ਨਹੀਂ ਮਿਲੀ, ਅਜੇ ਇਸ ਨੂੰ ਮਹਿਸੂਸ ਨਹੀਂ ਕੀਤਾ ਗਿਆ, ਬਹੁਤ ਸਾਰੇ ਤਾਂ ਇਸ ਮੰਨਦੇ ਹੀ ਨਹੀਂ; ਪਰ ਇਹ ਜ਼ਰੂਰ, ਇਹ ਵਿਕਸਣ ਦੀ ਕੋਸ਼ਿਸ਼ ਕਰ ਰਿਹਾ ਹੈ ਅਤੇ ਇਸ ਨੂੰ ਸਫਲਤਾ ਦਾ ਪੂਰਾ ਯਕੀਨ ਹੈ। ਫਿਰ ਵੀ ਉਥੇ ਪਹੁੰਚਣ ਵਾਲੀ ਸੜਕ ਇਕ ਨਵੀਂ ਸੜਕ ਹੈ ਜਿਸ ਦਾ ਪਹਿਲੇ ਕੋਈ ਪਤਾ ਸੁਰ ਨਹੀਂ ਸੀ; ਕੋਈ ਵੀ ਉਸ ਰਸਤੇ ਨਹੀਂ ਗਿਆ; ਕਿਸੇ ਨੇ ਅਜੇਹਾ ਨਹੀਂ ਕੀਤਾ। ਇਹ ਇਕ ਆਰੰਭ ਹੈ, ਇਕ ਵਿਸ਼ਵਗਤ ਆਰੰਭ ਹੈ। ਇਸ ਲਈ ਇਹ ਇਕ ਸਾਹਸ ਦਾ ਕੰਮ ਹੈ ਜਿਸ ਬਾਰੇ ਕੋਈ ਉਮੀਦ ਨਹੀਂ ਸੀ ਕੀਤੀ ਗਈ ਅਤੇ ਨਾ ਹੀ ਇਸ ਬਾਰੇ ਕੋਈ ਪੇਸ਼ੀਨਗੋਈ ਹੋ ਸਕੀ ਸੀ।

# 14. ਗੁਰੂ ਅਤੇ ਪੱਥ-ਪ੍ਰਦਰਸ਼ਕ

'ਸਿੱਖਿਆ, ਮਿਸਾਲ, ਪ੍ਰਭਾਵ' - ਇਹ ਤਿੰਨ ਗੁਰੂ ਸ੍ਰੀ ਅਰਵਿੰਦ ਦੇ ਯੰਤ੍ਰ ਹਨ।

ਆਪਣੇ ਸਭ ਤੋਂ ਛੋਟੇ ਭਰਾ ਬਰਿਨ ਨੂੰ 7 ਅਪ੍ਰੈਲ, 1920 ਨੂੰ ਲਿਖੀ ਇਕ ਚਿੱਠੀ ਵਿਚ ਸ੍ਰੀ ਅਰਵਿੰਦ ਨੇ ਗੁਰੂ ਦੇ ਦਰਜੇ ਬਾਰੇ ਰੌਸ਼ਨੀ ਪਾਈ ਹੈ : 'ਪਹਿਲਾਂ ਤੁਹਾਡੇ ਯੋਗ ਬਾਰੇ। ਤੁਸੀਂ ਮੈਨੂੰ ਆਪਣੇ ਯੋਗ ਦਾ ਚਾਰਜ ਦੇਣਾ ਚਾਹੁੰਦੇ ਹੋ, ਅਤੇ ਮੈਂ ਲੈਣ ਲਈ ਤਿਆਰ ਹਾਂ, ਅਰਥਾਤ ਉਸ ਪ੍ਰਭੂ ਨੂੰ ਦੇਣਾ ਚਾਹੁੰਦਾ ਹਾਂ ਜੋ ਤੁਹਾਨੂੰ ਅਤੇ ਮੈਨੂੰ, ਭਾਵੇਂ ਜ਼ਾਹਰਾ ਤੌਰ 'ਤੇ ਭਾਵੇਂ ਗੁਪਤ ਤੌਰ ਤੇ, ਆਪਣੀ ਦੈਵੀ ਸ਼ਕਤੀ ਦੁਆਰਾ ਚਲਾ ਰਿਹਾ ਹੈ। ਪਰ ਤੁਹਾਨੂੰ ਲਾਜ਼ਮੀ ਜਾਣਨਾ ਚਾਹੀਦਾ ਹੈ ਕਿ ਲੋੜੀਂਦਾ ਸਿੱਟਾ ਇਹ ਹੋਵੇਗਾ ਕਿ ਤੁਹਾਨੂੰ ਉਹ ਵਿਸ਼ੇਸ਼ ਰਸਤਾ ਅਪਨਾਉਣਾ ਪਵੇਗਾ ਜਿਹੜਾ ਪ੍ਰਭੂ ਨੇ ਮੈਨੂੰ ਦਿੱਤਾ ਹੈ ਅਤੇ ਜਿਸ ਨੂੰ ਮੈਂ ਪੂਰਨ ਯੋਗ ਕਹਿੰਦਾ ਹਾਂ।'

ਸ੍ਰੀ ਅਰਵਿੰਦ ਨੇ ਇਕ ਹੋਰ ਅਵਸਰ ਤੇ ਵੀ ਦੱਸਿਆ : 'ਗੁਰੂ ਉਹ ਹੁੰਦਾ ਹੈ ਜੋ ਉਚੇਰੀ ਚੇਤਨਾ ਅਤੇ ਸੱਤਾ ਤੇ ਪਹੁੰਚ ਗਿਆ ਹੈ ਅਤੇ ਉਹ ਅਕਸਰ ਇਸ ਦਾ ਪ੍ਰਤੀਨਿਧ ਜਾਂ ਪ੍ਰਗਟੀਕਰਣ ਸਮਝਿਆ ਜਾਂਦਾ ਹੈ। ਉਹ ਕੇਵਲ ਆਪਦੀ ਸਿੱਖਿਆ ਨਾਲ ਹੀ ਅਤੇ ਆਪਣੇ ਹੋਰ ਪ੍ਰਭਾਵ ਅਤੇ ਮਿਸਾਲ ਨਾਲ ਹੀ ਮਦਦ ਨਹੀਂ ਕਰਦਾ, ਸਗੋਂ ਦੂਸਰਿਆਂ ਤਕ ਆਪਣਾ ਅਨੁਭਵ ਪਹੁੰਚਾਣ ਦੀ ਸ਼ਕਤੀ ਰਾਹੀਂ ਵੀ ਮਦਦ ਕਰਦਾ ਹੈ।'

ਅਧਿਆਤਮਿਕ ਅਗਵਾਈ ਵਿਚ ਸ੍ਰੀ ਮਾਂ ਦਾ ਹਿੱਸਾ ਉਹ ਹੀ ਹੈ ਜੋ ਸ੍ਰੀ ਅਰਵਿੰਦ ਦਾ। ਸ੍ਰੀ ਅਰਵਿੰਦ ਕਹਿੰਦੇ ਹਨ, 'ਉਹਨਾਂ ਦੀ ਚੇਤਨਾ ਤੋਂ ਬਿਨਾਂ, ਉਹਨਾਂ ਦੀ ਸ਼ਕਤੀ ਤੇ ਗਿਆਨ ਤੋਂ ਬਿਨਾਂ ਕੁਝ ਵੀ ਨਹੀਂ ਹੋ ਸਕਦਾ।' 'ਜੇ ਕੋਈ ਮਨੁੱਖ ਸਚਮੁੱਚ ਉਹਨਾਂ ਦੀ ਚੇਤਨਾ ਮਹਿਸੂਸ ਕਰਦਾ ਹੈ ਤਾਂ ਉਸ ਨੂੰ ਜਾਣਨਾ ਚਾਹੀਦਾ ਹੈ ਕਿ ਇਸ ਦੇ ਪਿੱਛੇ ਮੈਂ ਅਤੇ ਜੇ ਉਹ ਮੈਨੂੰ ਮਹਿਸੂਸ ਕਰਦਾ ਹੈ, ਤਾਂ ਉਸ ਦੇ ਨਾਲ ਵੀ ਉਵੇਂ ਹੁੰਦਾ ਹੈ।' ਸਾਰੀਆਂ ਯੋਗਿਕ ਮਰਿਯਾਦਾਵਾਂ ਵਿਚ ਤੇ ਹੋਰ ਵੀ ਜ਼ਿਆਦਾ ਪੂਰਨ ਯੋਗ ਵਿਚ, ਗੁਰੂ ਦੀ ਪ੍ਰੇਰਣਾ ਅਤੇ ਮੁਸ਼ਕਲ ਸਥਿਤੀਆਂ ਵਿਚ ਉਸ ਦਾ ਨਿਯੰਤਰਣ ਅਤੇ ਉਸ ਦੀ ਹਾਜ਼ਰੀ ਲਾਜ਼ਮੀ ਹੈ। ਨਹੀਂ ਤਾਂ ਇਹ ਅਸੰਭਵ ਹੈ ਕਿ ਬਿਨਾਂ ਠੋਕਰ ਜਾਂ ਗ਼ਲਤੀ ਦੇ, ਜੋ ਕਿ ਸਫਲਤਾ ਦੀ ਸਾਰੀ ਉਮੀਦ ਨੂੰ ਰੋਕ ਦੇਵੇ, ਇਸ ਵਿਚੋਂ ਦੀ ਗੁਜ਼ਰਿਆ ਜਾਵੇ। ਜਿਥੋਂ ਤਕ ਸ੍ਰੀ ਅਰਵਿੰਦ ਦਾ ਸਬੰਧ ਹੈ, ਉਹਨਾਂ ਦੀ ਚਿੱਠੀਆਂ ਰਾਹੀਂ ਗੱਲਬਾਤ ਅਤੇ ਸ਼ਾਮ ਦੇ ਵਖਿਆਨ ਕੇਵਲ ਅਤਿਅੰਤ ਸੂਖਮ ਢੰਗ ਨਾਲ ਪ੍ਰਗਟ ਕਰਦੇ ਹਨ ਕਿ ਕਿਵੇਂ ਉਹ ਆਪਣੇ ਸ਼ਿਸ਼ਾਂ ਦੀ ਮਦਦ ਅਤੇ ਉਹਨਾਂ ਦਾ ਪੱਥ ਪ੍ਰਦਰਸ਼ਨ ਕਰਦੇ ਸਨ। ਉਹਨਾਂ ਦੀ ਮਦਦ ਜ਼ਿਆਦਾ ਕਰਕੇ ਅੰਦਰੀ ਸੰਚਾਰ ਅਤੇ ਅੰਦਰੀ ਕਾਰਜ ਰਾਹੀਂ ਹੁੰਦੀ ਸੀ।

ਸ੍ਰੀ ਅਰਵਿੰਦ ਨੇ ਕਿਹਾ ਹੈ ਕਿ 'ਗੁਰੂ ..... ਇਕ ਮਨੁੱਖ ਹੈ ਜੋ ਆਪਣੇ ਭਰਾਵਾਂ ਦੀ ਮਦਦ ਕਰਦਾ ਹੈ, ਇਕ ਬੱਚਾ ਹੈ ਜੋ ਬੱਚਿਆਂ ਦੀ ਅਗਵਾਈ ਕਰਦਾ ਹੈ ਇਕ

ਚਰਾਗ਼ ਜੋ ਹੋਰ ਚਰਾਗ਼ਾਂ ਨੂੰ ਰੌਸ਼ਨ ਕਰਦਾ ਹੈ, ਇਕ ਜੋਗੀ ਮਹਾਨ ਆਤਮਾ ਹੈ ਜੋ ਹੋਰ ਆਤਮਾਵਾਂ ਨੂੰ ਜਗਾਂਦੀ ਹੈ...।' ਇਹੀ ਸੀ ਜੋ ਉਹ ਹਰ ਸਮੇਂ ਕਰਦੇ ਰਹੇ। ਉਹਨਾਂ ਨੇ ਆਪਣੇ ਸ਼ਿਸ਼ਾਂ ਸਾਹਮਣੇ ਇਸ ਮਾਰਗ ਦੀਆਂ ਸਾਰੀਆਂ ਮੁਸ਼ਕਲਾਂ ਰਖੀਆਂ।

ਉਹਨਾਂ ਨੇ ਆਪਦੀਆਂ ਚਿੱਠੀਆਂ ਵਿਚੋਂ ਇਕ ਵਿਚ ਖੋਲ੍ਹ ਕੇ ਲਿਖਿਆ : 'ਇਥੇ ਯੋਗ ਦੇ ਢੰਗ ਦਾ ਦੂਸਰਿਆਂ ਤੋਂ ਅੱਡਰਾ ਉੱਦੇਸ਼ ਹੈ, ਕਿਉਂਕਿ ਇਸ ਦਾ ਮੰਤਵ ਕੇਵਲ ਸਾਧਾਰਣ ਅਗਿਆਨ ਵਿਸ਼ਵ ਚੇਤਨਾ ਤੋਂ ਬਾਹਰ ਆਉਣਾ ਹੀ ਨਹੀਂ, ਸਗੋਂ ਉਹਨਾਂ ਰੂਪਾਂਤਰਣ ਕਰਕੇ ਮਨ, ਜੀਵਨ ਅਤੇ ਸਰੀਰ ਦੀ ਅਗਿਆਨਤਾ ਅੰਦਰ ਉਸ ਦੈਵੀ ਚੇਤਨਾ ਦੀ ਅਤੀਮਾਨਸਿਕ ਸ਼ਕਤੀ ਨੂੰ ਲਿਆਉਣਾ ਹੈ। ਇਥੇ ਦੈਵੀ ਸ਼ਕਤੀ ਨੂੰ ਪ੍ਰਗਟ ਕਰਨਾ ਹੈ ਅਤੇ ਮਾਦੇ ਅੰਦਰ ਦੈਵੀ ਜੀਵਨ ਉਤਪੰਨ ਕਰਨਾ ਹੈ। ਇਹ ਇਕ ਬਹੁਤ ਹੀ ਜ਼ਿਆਦਾ ਮੁਸ਼ਕਲ ਟੀਚਾ ਤੇ ਮੁਸ਼ਕਲ ਯੋਗ ਹੈ; ਬਹੁਤ ਸਾਰਿਆਂ ਨੂੰ ਤਾਂ ਇਹ ਅਸੰਭਵ ਜਾਪੇਗਾ। ਸਾਧਾਰਣ ਅਗਿਆਨ ਵਿਸ਼ਵ ਚੇਤਨਾ ਦੀਆਂ ਸਾਰੀਆਂ ਤਾਕਤਾਂ ਇਸ ਦੇ ਉਲਟ ਹਨ ਅਤੇ ਇਸ ਤੋਂ ਮੁਨਕਰ ਹਨ ਅਤੇ ਇਸ ਨੂੰ ਰੋਕਣ ਦੀ ਕੋਸ਼ਿਸ਼ ਕਰਦੀਆਂ ਹਨ, ਅਤੇ ਸਾਧਕ ਆਪਣੇ ਮਨ, ਜੀਵਨ ਅਤੇ ਸਰੀਰ ਨੂੰ ਇਸ ਦੀ ਪ੍ਰਾਪਤੀ ਦੇ ਰਾਹ ਵਿਚ ਅਹਿਲ ਰੋਕਾਂ ਭਰਪੂਰ ਵੇਖੇਗਾ। ਜੇ ਤੁਸੀਂ ਇਸ ਆਦਰਸ਼ ਨੂੰ ਦਿਲੋਂ ਮਨੋਂ ਸਵੀਕਾਰ ਕਰਦੇ ਹੋ, ਸਾਰੀਆਂ ਮੁਸ਼ਕਲਾਂ ਦਾ ਸਹਿਣ ਕਰੋ, ਭੂਤ ਅਤੇ ਇਸ ਦੀਆਂ ਜੰਜ਼ੀਰਾਂ ਨੂੰ ਆਪਣੇ ਪਿਛੇ ਸੁੱਟ ਦਿਓ ਅਤੇ ਜੇ ਤੁਸੀਂ ਹਰ ਚੀਜ਼ ਛੱਡਣ ਲਈ ਤਿਆਰ ਹੋ ਅਤੇ ਜੇ ਇਸ ਦੈਵੀ ਸੰਭਾਵਨਾ ਲਈ ਹਰ ਚੀਜ਼ ਵਾਰ ਸਕਦੇ ਹੋ, ਤਦ ਕੇਵਲ ਤੁਸੀਂ ਇਸਦੇ ਪਿੱਛੇ ਮਹਾਨ ਸੱਚ ਨੂੰ ਅਨੁਭਵ ਦੁਆਰਾ ਜਾਣ ਲੈਣ ਦੀ ਉਮੀਦ ਕਰ ਸਕਦੇ ਹੋ।

'ਇਸ ਯੋਗ ਦੀ ਸਾਧਨਾ ਕਿਸੇ ਨਿਸ਼ਚਿਤ ਮਾਨਸਿਕ ਸਿੱਖਿਆ ਜਾਂ ਨਿਸ਼ਚਿਤ ਤਪੱਸਿਆ ਦੇ ਰੂਪਾਂ, ਮੰਤ੍ਰਾਂ ਜਾਂ ਹੋਰਨਾਂ ਰਾਹੀਂ ਨਹੀਂ ਵਾਪਰਦੀ, ਸਗੋਂ ਇਹ ਤਾਂ ਪ੍ਰੇਰਣਾ ਦੁਆਰਾ, ਆਪਣੇ ਅੰਦਰ ਜਾਂ ਬਾਹਰ ਸਵੈ-ਖੁਲ੍ਹ ਦੁਆਰਾ, ਦੈਵੀ-ਸ਼ਕਤੀ ਅਤੇ ਇਸ ਦੇ ਕਾਰਰ ਪ੍ਰਤੀ, ਦਿਲ ਅੰਦਰ ਦੈਵੀ-ਹਾਜ਼ਰੀ ਪ੍ਰਤੀ ਅਤੇ ਸਾਰੀਆਂ ਉਹਨਾਂ ਵਸਤਾਂ ਦੇ ਖੰਡਨ ਨਾਲ ਜੋ ਇਹਨਾਂ ਵਸਤਾਂ ਲਈ ਗ਼ੈਰ ਹਨ, ਵਾਪਰਦੀ ਹੈ। ਇਹ ਕੇਵਲ ਧਰਮ, ਪ੍ਰੇਰਣਾ ਅਤੇ ਤਿਆਗ ਹੈ ਜਿਸ ਦੁਆਰਾ ਇਹ ਸਵੈ-ਖੁਲ੍ਹ ਆ ਸਕਦੀ ਹੈ।'

ਸ੍ਰੀ ਅਰਵਿੰਦ ਧਰਤੀ ਉਤੇ ਇਕ ਅਨੁਭੂਤੀ ਦੀ ਤਲਾਸ਼ ਵਿਚ ਸਨ। ਉਹ ਇਸ ਸੰਸਾਰ ਦੀ ਦੈਵੀ ਜਿੱਤ, ਇਸ ਦੀਆਂ ਸਾਰੀਆਂ ਗਤੀਵਿਧੀਆਂ ਦੀ ਵਿਜੇ, ਅਤੇ ਇਥੇ ਪ੍ਰਭੂ ਦੀ ਪ੍ਰਾਪਤੀ ਚਾਹੁੰਦੇ ਸਨ। ਉਹਨਾਂ ਦੀ ਆਪਣੀ ਪ੍ਰਾਪਤੀ ਧਰਤੀ ਦੀ ਚੇਤਨਾ ਲਈ ਅਤੀਮਾਨਸਿਕ ਦੇ ਦਰਵਾਜ਼ਿਆਂ ਨੂੰ ਖੋਲ੍ਹਣ ਲਈ ਇਕ ਚਾਬੀ ਸੀ। ਇਸ ਕੰਮ ਵਿਚ ਸਹਿਯੋਗ ਦੇਣ ਲਈ ਇਕ ਵਿਅਕਤੀਗਤ ਸ਼ਿਸ਼ ਨੂੰ ਕੀ ਕਰਨਾ ਚਾਹੀਦਾ ਹੈ? ਉਹ ਸਾਧਨਾ ਬਾਰੇ ਖੋਲ੍ਹ ਕੇ ਦੱਸਦੇ ਹਨ : 'ਸਾਧਨਾ ਪ੍ਰਭੂ ਲਈ ਚੇਤਨਾ ਨੂੰ ਖੋਹਲਣਾ ਹੈ, ਅਜੋਕੀ ਚੇਤਨਾ ਦਾ ਮਾਨਸਿਕ ਅਤੇ ਰੂਹਾਨੀ ਚੇਤਨਾ ਵਿਚ ਬਦਲਣਾ ਹੈ। ਇਸ ਯੋਗ ਵਿਚ ਇਸ ਦਾ ਮਤਲਬ ਪ੍ਰਭੂ ਦੀ ਮਾਲਕੀ ਅਤੇ ਵਰਤੋਂ ਲਈ ਅਤੇ ਰੂਪਾਂਤਰਣ ਲਈ ਪ੍ਰਭੂ ਨੂੰ ਸਾਰੀ ਦੀ ਸਾਰੀ ਚੇਤਨਾ ਅਤੇ ਇਸ ਦੀਆਂ ਸਰਗਰਮੀਆਂ ਭੇਟ ਕਰਨਾ ਹੈ।' ਅਤੇ ਇਕ ਹੋਰ ਵੀ ਪ੍ਰਸੰਗ ਵਿਚ : 'ਇਹਨਾਂ ਵਸਤਾਂ ਵਿਚ ਦਾਖ਼ਿਲ ਹੋਣ ਦਾ ਸੱਚਾ

ਰਸਤਾ ਮਨ ਨੂੰ ਨਿਸ਼ਚਲ ਕਰਨਾ ਹੈ ਅਤੇ ਉਸ ਚੇਤਨਾ ਨੂੰ ਖੋਹਲਣਾ ਹੈ ਜਿਸ ਦੁਆਰਾ ਕਾਰਜ ਕੀਤੇ ਜਾਂਦੇ ਹਨ। ਤਦ ਤੁਸੀਂ ਪਹਿਲੇ ਉਸ ਤਰੀਕੇ ਦਾ ਸਿੱਧਾ ਅਨੁਭਵ ਪ੍ਰਾਪਤ ਕਰੋਗੇ ਜਿਸ ਦੁਆਰਾ ਦੈਵੀ ਚੇਤਨਾ ਵੱਖ ਵੱਖ ਪੱਧਰਾਂ ਤੇ ਕੰਮ ਕਰਦੀ ਹੈ ਅਤੇ ਦੂਸਰਾ ਇਸ ਅਨੁਭਵ ਬਾਰੇ ਗਿਆਨ ਦੀ ਰੌਸ਼ਨੀ ਦਾ ਵੀ ਕੇਵਲ ਇਹੀ ਇਕ ਸੱਚਾ ਮਾਰਗ ਹੈ- ਬਾਕੀ ਸਾਰੇ ਬੇਕਾਰ ਮਾਨਸਿਕ ਤਰਕ ਅਤੇ ਸ਼ਬਦ ਹਨ।'

ਉਹਨਾਂ ਨੇ ਆਪਣੇ ਸ਼ਿਸ਼ਾਂ ਦੀ ਉਨ੍ਹਾਂ ਦੀਆਂ ਸਾਹਿੱਤਕ ਤੇ ਹੋਰ ਗਤੀਵਿਧੀਆਂ ਵਿਚ ਵੀ ਮਦਦ ਕੀਤੀ। ਉਨ੍ਹਾਂ ਦੀਆਂ ਭੀਤਰੀ ਯੋਗਤਾਵਾਂ ਉਸ ਦੀ ਸ਼ਕਤੀ ਦੇ ਦਬਾਅ ਹੇਠ ਵਿਕਸਿਤ ਹੋਈਆਂ ਅਤੇ ਲੋਕ ਲਗਭਗ ਜਿਵੇਂ ਕਿਸੇ ਜਾਦੂ ਦੁਆਰਾ, ਨਾਟਕਕਾਰ, ਕਵੀ, ਚਿੱਤਰਕਾਰ ਆਦਿਕ ਬਣ ਗਏ। ਉਹਨਾਂ ਨੇ ਆਪਣੀ ਇਕ ਚਿੱਠੀ ਵਿਚ ਇਸ ਪ੍ਰਕ੍ਰਿਆ ਬਾਰੇ ਦੱਸਿਆ : 'ਹਾਂ, ਬੇਸ਼ੱਕ, ਮੈਂ J ਦੀ ਮਦਦ ਕਰਦਾ ਰਿਹਾ ਹਾਂ। ਜਦ ਕਿਸੇ ਨੂੰ ਸਚਮੁੱਚ ਆਪਣੀ ਸਾਹਿੱਤਕ ਸ਼ਕਤੀ ਵਧਾਉਣ ਦੀ ਲੋੜ ਹੁੰਦੀ ਹੈ, ਮੈਂ ਉਸ ਦੀ ਮਦਦ ਲਈ ਕੁਝ ਜ਼ੋਰ ਲਗਾਉਂਦਾ ਹਾਂ। ਜੇ ਯੋਗਤਾ ਅਤੇ ਇਸ ਦੀ ਵਰਤੋਂ ਹੈ, ਭਾਵੇਂ ਯੋਗਤਾ ਕਿੰਨੀ ਵੀ ਭੀਤਰੀ ਕਿਉਂ ਨਾ ਹੋਵੇ, ਇਹ ਹਮੇਸ਼ਾ ਦਬਾਅ ਹੇਠ ਵਧਦੀ ਹੈ ਅਤੇ ਇਸ ਜਾਂ ਉਸ ਪਾਸੇ ਮੋੜੀ ਜਾ ਸਕਦੀ ਹੈ । ਨਿਰਸੰਦੇਹ ਕੁਝ ਦੂਸਰਿਆਂ ਨਾਲੋਂ ਵਧੇਰੇ ਅਨੁਸਾਰੀ ਹਨ ਅਤੇ ਵਧੇਰੇ ਤੇਜ਼ੀ ਨਾਲ ਅਤੇ ਨਿਸ਼ਚਿਤ ਤੌਰ ਤੇ ਵਧਦੇ ਹਨ। ਦੂਸਰੇ ਪ੍ਰਯੋਗ ਦੀ ਲੋੜੀਂਦੀ ਸ਼ਕਤੀ ਨਾ ਹੋਣ ਕਾਰਣ ਰਹਿ ਜਾਂਦੇ ਹਨ। ਪਰ, ਸਮੁੱਚੇ ਤੌਰ ਤੇ ਇਸ ਯੋਗਤਾ ਨੂੰ ਵਧਾਉਣਾ ਬਹੁਤ ਆਸਾਨ ਹੈ ਜੇ ਗ੍ਰਹਿਣ ਕਰਨ ਵਾਲੇ ਵਲੋਂ ਸਹਿਯੋਗ ਹੋਵੇ ਅਤੇ ਕੇਵਲ ਅਪ੍ਰਵਿਰਤੀ (ਕਾਰਜ ਲਈ ਉਣਸ) ਦੀ ਤਮਸ ਮਨੁੱਖੀ ਮਨ ਵਿਚ ਅਪ੍ਰਕਾਸ਼ (ਰੌਸ਼ਨੀ ਦੀ ਅਣਹੋਂਦ) ਨੂੰ ਕਾਬੂ ਪਾਣਾ ਹੁੰਦਾ ਹੈ, ਜਿਹੜੀਆਂ ਮਨੁੱਖੀ ਮਨ ਦੀਆਂ ਵਸਤਾਂ ਵਿਚ ਏਨੀਆਂ ਗੰਭੀਰ ਰੁਕਾਵਟਾਂ ਨਹੀਂ ਹੁੰਦੀਆਂ ਜਿੰਨੀਆਂ ਕਿ ਵਿਚਾਰਾਂ ਜਾਂ ਇੱਛਾ ਦਾ ਨਾ-ਮਿਲਵਰਤਣ ਜਾਂ ਮਰਮੀ ਰੋਕਾਂ, ਜੋ ਮਨੁੱਖ ਨੂੰ ਸਹਿਣੀਆਂ ਪੈਂਦੀਆਂ ਹਨ ਜਦ ਦੂਸਰੀਆਂ ਦਿਸ਼ਾਵਾਂ ਵਿਚ ਇਕ ਦਬਾਅ ਜਾਂ ਵਿਕਾਸ ਹੁੰਦਾ ਹੈ।'

ਸ੍ਰੀ ਅਰਵਿੰਦ ਦੀ ਇਕ ਸ਼ਿਸ਼ ਨੂੰ ਲਿਖੀ ਇਕ ਹੋਰ ਚਿੱਠੀ ਵਿਚ ਇਥੇ ਉਹ ਦੱਸਦੇ ਹਨ ਕਿ ਕਿਵੇਂ ਲੇਖਣੀ- ਜਾਂ ਅਸਲ ਵਿਚ ਕੋਈ ਵੀ ਕੰਮ - ਯੋਗ ਬਣ ਸਕਦਾ ਹੈ : 'ਜੇ ਤੁਹਾਡਾ ਟੀਚਾ ਪ੍ਰਭੂ ਤੋਂ ਜਾਂ ਪ੍ਰਭੂ ਲਈ ਲਿਖਣਾ ਹੈ- ਤਾਂ ਤੁਹਾਨੂੰ ਲਗਾਤਾਰ ਅੰਦਰੀ ਸ੍ਰੋਤ ਤੋਂ ਇਕ ਸ਼ੁੱਧ ਪ੍ਰਤੀਲਿਪੀਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ ਅਤੇ ਜਿਥੇ ਵੀ ਪ੍ਰੇਰਣਾ ਖ਼ਤਮ ਹੋ ਜਾਵੇ, ਆਪਣੇ ਕੰਮ ਤੇ ਵਾਪਸ ਲੱਗ ਜਾਵੇ, ਇਸ ਨੂੰ ਇਵੇਂ ਕਰਨ ਲਈ ਕਿ ਇਹ ਇਸ ਦੇ ਮੂਲ ਅਤੇ ਉੱਦੇਸ਼ ਦੇ ਪੂਰਾ ਯੋਗ ਹੋ ਜਾਵੇ। ਪ੍ਰਭੂ ਲਈ ਕੀਤੇ ਸਾਰੇ ਕੰਮ, ਕਵਿਤਾ, ਕਲਾ ਅਤੇ ਰਾਗ ਵਿੱਦਿਆ ਤੋਂ ਲੈ ਕੇ ਤਰਖਾਣਾ ਕੰਮ, ਜਾਂ ਪਕਾਉਣ ਦਾ ਕੰਮ ਜਾਂ ਕਮਰੇ ਨੂੰ ਸਾਫ਼ ਕਰਨ ਦੇ ਕੰਮ ਪੂਰੀ ਤਰ੍ਹਾਂ ਮੁਕੰਮਲ ਕੀਤੇ ਜਾਣੇ ਚਾਹੀਦੇ ਹਨ ਅਤੇ ਪੂਰੇ ਦਿਲੋਂ ਮਨੋਂ ਹੋਣੇ ਚਾਹੀਦੇ ਹਨ; ਕੇਵਲ ਤਦ ਹੀ ਇਹ ਇਕ ਮੁਕੰਮਲ ਤੌਰ ਤੇ ਯੋਗ ਭੇਟ ਹੁੰਦੀ ਹੈ।'

ਸ੍ਰੀ ਅਰਵਿੰਦ ਦੇ ਯੋਗ ਵਿਚ, ਕੰਮ ਸਾਧਨਾ ਦਾ ਇਕ ਅਨਿੱਖੜ ਅੰਗ ਹੈ। ਉਹਨਾਂ ਇਕ ਵੇਰ ਕਿਹਾ ਸੀ : 'ਉਹ ਲੋਕ ਜੋ ਸ੍ਰੀ ਮਾਂ ਲਈ ਪੂਰੀ ਸੁਹਿਰਦਤਾ ਨਾਲ ਕੰਮ ਕਰਦੇ

ਹਨ, ਉਸ ਸਹੀ ਚੇਤਨਾ ਵਾਸਤੇ ਇਸ ਕੰਮ ਦੁਆਰਾ ਹੀ ਤਿਆਰ ਹੋ ਜਾਂਦੇ ਹਨ, ਭਾਵੇਂ ਉਹ ਭਗਤੀ ਜਾਂ ਯੋਗ ਦੇ ਕਿਸੇ ਵਿਸ਼ੇਸ਼ ਅਭਿਆਸ ਲਈ ਨਹੀਂ ਬੈਠਦੇ।'

ਇਕ ਪ੍ਰਸ਼ਨ ਦੇ ਉੱਤਰ ਵਿਚ, ਕਿ ਉਹਨਾਂ ਦਾ, ਜੋ ਸ਼ਾਂਤੀ ਵਿਚ ਅਤੇ ਸਮਤਾ (ਸਮਬੁੱਧੀ) ਵਿਚ ਰਹਿੰਦੇ ਹਨ, ਪਰ ਸ੍ਰੀ ਮਾਂ ਲਈ ਕੋਈ ਕੰਮ ਨਹੀਂ ਕਰਦੇ ਜਾਂ ਬਹੁਤ ਥੋੜ੍ਹਾ ਕੰਮ ਕਰਦੇ ਹਨ, ਰੂਪਾਂਤਰਣ ਹੁੰਦਾ ਹੈ ਜਾਂ ਨਹੀਂ, ਸ੍ਰੀ ਅਰਵਿੰਦ ਨੇ ਬਲ ਪੂਰਵਕ ਜਵਾਬ ਦਿੱਤਾ, 'ਨਹੀਂ, ਉਨ੍ਹਾਂ ਦਾ ਬਿਲਕੁਲ ਰੂਪਾਂਤਰਣ ਨਹੀਂ ਹੁੰਦਾ।'

ਗੁਰੂ ਨੂੰ ਉਸ ਦੀ ਮਿਸਾਲ ਆਪ ਦੇਣੀ ਚਾਹੀਦੀ ਹੈ ਜੋ ਹੁਣ ਆਪਣੇ ਸ਼ਿਸ਼ਾਂ ਨੂੰ ਬਣਾਉਣਾ ਚਾਹੇ ਜਾਂ ਉਨ੍ਹਾਂ ਕੋਲੋਂ ਕਰਵਾਉਣਾ ਚਾਹੇ। ਸ੍ਰੀ ਮਾਂ ਨੇ ਸ੍ਰੀ ਅਰਵਿੰਦ ਨਾਲ ਸੰਬੰਧਿਤ ਇਕ ਦਿਲਚਸਪ ਵਾਰਦਾਤ ਦਾ ਵਰਣਨ ਕੀਤਾ ਹੈ: '........ਗੱਲ ਹੈ ਸਰੀਰ ਅੰਦਰ ਹੀ ਸੱਚੀ ਚੇਤਨਾ ਨੂੰ ਪਕੜੀ ਰਖਣ ਅਤੇ ਕਿਸੇ ਕਿਸਮ ਦਾ ਵੀ ਡਰ ਨਾ ਹੋਣਾ ਅਤੇ ਦੈਵੀ ਸ਼ਾਂਤੀ ਨਾਲ ਭਰਪੂਰ ਹੋਣਾ। ਤਦ ਸਚਮੁੱਚ ਕੋਈ ਖ਼ਤਰਾ ਨਹੀਂ ਹੈ। ਇਵੇਂ ਕੇਵਲ ਮਨੁੱਖ ਦੇ ਵਾਰਾਂ ਨੂੰ ਹੀ ਨਹੀਂ ਰੋਕਿਆ ਜਾ ਸਕਦਾ, ਸਗੋਂ ਜੰਗਲੀ ਜਾਨਵਰ ਅਤੇ ਮੂਲ ਤੱਤ ਵੀ ਪ੍ਰਭਾਵਿਤ ਹੋ ਜਾਂਦੇ ਹਨ। ਮੈਂ ਇਕ ਛੋਟੀ ਜਿਹੀ ਮਿਸਾਲ ਦੇਂਦੀ ਹਾਂ। ਤੁਹਾਨੂੰ ਉਸ ਰਾਤ ਦਾ ਯਾਦ ਹੋਣਾ ਹੈ ਜਦ ਰਾਤ ਨੂੰ ਭਾਰੀ ਝੱਖੜ ਸੀ, ਜਦ ਬਹੁਤ ਭਾਰੀ ਖੜਾਕ ਅਤੇ ਮੀਂਹ ਦੀ ਛਟਛਟਾਹਕ ਸਭ ਥਾਂ ਸਨ, ਮੈ ਸੋਚਿਆ ਮੈਂ ਸ੍ਰੀ ਅਰਵਿੰਦ ਦੇ ਕਮਰੇ ਜਾਵਾਂਗੀ ਅਤੇ ਬਾਰੀਆਂ ਬੰਦ ਕਰਨ ਵਿਚ ਉਨ੍ਹਾਂ ਦੀ ਮਦਦ ਕਰਾਂਗੀ। ਮੈਂ ਉਨ੍ਹਾਂ ਦਾ ਦਰਵਾਜ਼ਾ ਖੋਲ੍ਹਿਆ ਅਤੇ ਉਨ੍ਹਾਂ ਨੂੰ ਮੇਜ਼ ਕੋਲ ਸ਼ਾਂਤ ਬੈਠੇ ਲਿਖਦਿਆਂ ਦੇਖਿਆ। ਕਮਰੇ ਵਿਚ ਅਜੇਹੀ ਠਿੱਗਰ ਸ਼ਾਂਤੀ ਸੀ ਕਿ ਕੋਈ ਸੁਪਨਾ ਵੀ ਨਹੀਂ ਸੀ ਲੈ ਸਕਦਾ ਕਿ ਬਾਹਰ ਭਾਰੀ ਝੱਖੜ ਵਗ ਰਿਹਾ ਹੈ। ਸਾਰੀਆਂ ਬਾਰੀਆਂ ਪੂਰੀ ਤਰ੍ਹਾਂ ਖੁੱਲ੍ਹੀਆਂ ਸਨ ਤੇ ਬਾਰਿਸ਼ ਦੀ ਬੂੰਦ ਤਕ ਅੰਦਰ ਨਹੀਂ ਸੀ ਆਈ।'

ਹਰ ਤਰ੍ਹਾਂ ਦੀਆਂ ਸਮੱਸਿਆਵਾਂ, ਅੰਦਰੀ ਅਤੇ ਬਾਹਰੀ, ਜੋ ਚੱਕਰ ਵਿਚ ਪਾ ਦੇਣ ਵਾਲੀਆਂ ਸਨ ਤੇ ਕਾਬੂ ਤੋਂ ਬਾਹਰ ਸਨ; ਨਾਲ ਸੰਬੰਧਿਤ ਹਜ਼ਾਰਾਂ ਹੀ ਚਿੱਠੀਆਂ ਵਿਚ ਹਰ ਤਰ੍ਹਾਂ ਦੇ ਸੁਆਲ ਸ੍ਰੀ ਅਰਵਿੰਦ ਕੋਲੋਂ ਪੁੱਛੇ ਜਾਂਦੇ ਸਨ। ਅਤੇ ਉਹ ਮਨ ਹੀ ਮਨ ਅਤੇ ਬਾਹਰੋਂ ਵੀ ਇਨ੍ਹਾਂ ਦਾ ਜਵਾਬ ਦੇਂਦੇ ਸਨ। ਹਰ ਜਵਾਬ ਵਿਚ ਮਦਦ ਅਤੇ ਰੂਪਾਂਤਰਣ ਲਈ ਇਕ ਸ਼ਕਤੀ ਵੀ ਹੁੰਦੀ ਸੀ। ਥੋੜ੍ਹੇ ਜਿਹੇ ਇਥੇ ਦਿੱਤੇ ਜਾਂਦੇ ਹਨ :

ਇਕ ਸ਼ਿਸ਼ ਨੂੰ ਜੋ ਆਪਣੇ ਕੰਮ ਵਿਚ ਬੋਝ ਅਤੇ ਥਕਾਵਟ ਮਹਿਸੂਸ ਕਰ ਰਿਹਾ ਸੀ : 'ਨਾ ਪਹਿਲੇ ਤੇ ਨਾ ਪਿੱਛੋਂ, ਆਪਣੇ ਕੰਮ ਬਾਰੇ ਕੇਵਲ ਉਸ ਸਮੇਂ ਹੀ ਸੋਚਣਾ ਹੈ ਜਦੋਂ ਇਹ ਹੋ ਰਿਹਾ ਹੋਵੇ। ਕੀਤੇ ਜਾ ਚੁੱਕੇ ਕੰਮ ਵਲ ਦਿਮਾਗ਼ ਨੂੰ ਨਾ ਜਾਣ ਦਿਓ। ਇਹ ਅਤੀਤ ਨਾਲ ਸੰਬੰਧਿਤ ਹੈ ਅਤੇ ਇਸ ਦਾ ਸਾਰਾ ਮੁੜ-ਨਿਭਾਣਾ ਸ਼ਕਤੀ ਦਾ ਗੁਆਉਣਾ ਹੈ। ਹੋਣ ਵਾਲੇ ਕੰਮ ਬਾਰੇ ਪਹਿਲੇ ਹੀ ਦਿਮਾਗ਼ ਨੂੰ ਮੁਸ਼ੱਕਤ ਵਿਚ ਨਹੀਂ ਪਾਣਾ ਚਾਹੀਦਾ। ਜੋ ਸ਼ਕਤੀ ਤੁਹਾਡੇ ਅੰਦਰ ਕੰਮ ਕਰਦੀ ਹੈ ਆਪਣੇ ਸਮੇਂ ਸਿਰ ਆਪੇ ਇਸ ਦਾ ਖ਼ਿਆਲ ਰਖੇਗੀ।

'ਮਨ ਦੀਆਂ ਇਨ੍ਹਾਂ ਦੋ ਆਦਤਾਂ ਦਾ ਸੰਬੰਧ ਬੀਤ ਚੁੱਕੇ ਦੇ ਕੰਮਕਾਰ ਨਾਲ ਹੈ ਜਿਸ ਨੂੰ ਕਿ ਰੂਪਾਂਤਰਣ ਸ਼ਕਤੀ ਹਟਾਉਣ ਲਈ ਜ਼ੋਰ ਦਿੰਦੀ ਹੈ ਅਤੇ ਭੌਤਿਕ ਮਨ

ਦੀ ਉਨ੍ਹਾਂ ਅੰਦਰ ਜ਼ਿੱਦ ਤੁਹਾਡੀ ਥਕਾਵਟ ਅਤੇ ਬੋਝ ਦਾ ਕਾਰਣ ਹੈ। ਜੇ ਤੁਸੀਂ ਯਾਦ ਰਖੋ ਕਿ ਮਨ ਨੂੰ ਕੇਵਲ ਉਸ ਵੇਲੇ ਕੰਮ ਕਰਨ ਦੇਣਾ ਹੈ ਜਦ ਇਸ ਦੇ ਕੰਮ ਦੀ ਜ਼ਰੂਰਤ ਹੈ, ਤਾਂ ਬੋਝ ਘਟ ਜਾਏਗਾ ਅਤੇ ਖ਼ਤਮ ਹੋ ਜਾਵੇਗਾ। ਇਹ ਅਸਲ ਵਿਚ ਜਦ ਅਤੀਮਾਨਸਿਕ ਕਾਰਜ ਭੌਤਿਕ ਮਨ ਦੇ ਕਾਬੂ ਪਾ ਲੈਂਦਾ ਹੈ ਅਤੇ ਇਸ ਨੂੰ ਰੌਸ਼ਨੀ ਦੇ ਚਾਣਚੱਕ ਕਾਰਜ ਵਿਚ ਲੈ ਆਂਦਾ ਹੈ, ਤੋਂ ਪਹਿਲਾਂ ਦੀ ਸੰਕ੍ਰਮਣ ਗਤੀਵਿਧੀ ਹੈ।'

ਇਕ ਹੋਰ ਸ਼ਿਸ਼ ਸ੍ਰੀ ਅਰਵਿੰਦ ਕੋਲ ਗਿਆ, ਕਿਉਂਕਿ ਉਹ ਆਪਣੀਆਂ ਅੰਦਰਲੀਆਂ ਬੁਰੀਆਂ ਹਰਕਤਾਂ ਤੋਂ ਛੁਟਕਾਰਾ ਪਾਉਣਾ ਬਹੁਤ ਮੁਸ਼ਕਲ ਸਮਝ ਰਿਹਾ ਸੀ। ਸ੍ਰੀ ਅਰਵਿੰਦ ਨੇ ਜਵਾਬ ਦਿੱਤਾ, 'ਆਪਣੀਆਂ ਮੁਸ਼ਕਲਾਂ ਅਤੇ ਬੁਰੀਆਂ ਹਰਕਤਾਂ ਜੋ ਤੁਹਾਡੇ ਤੇ ਵਾਰ ਕਰਦੀਆਂ ਹਨ, ਨਾਲ ਨਿਪਟਣ ਸਮੇਂ ਤੁਸੀਂ ਸ਼ਾਇਦ ਆਪਣੇ ਆਪ ਨੂੰ ਉਨ੍ਹਾਂ ਨਾਲ ਬਹੁਤ ਜ਼ਿਆਦਾ ਇਕਸੁਰ ਕਰਨ ਦੀ ਗ਼ਲਤੀ ਕਰਦੇ ਹੋ ਅਤੇ ਉਨ੍ਹਾਂ ਨੂੰ ਆਪਣੇ ਸੁਭਾਅ ਦਾ ਇਕ ਅੰਗ ਸਮਝਦੇ ਹੋ। ਤੁਹਾਨੂੰ ਉਹਨਾਂ ਤੋਂ ਬਹੁਤ ਦੂਰ ਹੋ ਜਾਣਾ ਚਾਹੀਦਾ ਹੈ, ਉਨ੍ਹਾਂ ਤੋਂ ਆਪਣੇ ਆਪ ਨੂੰ ਨਿਖੇੜ ਕੇ ਵੱਖਰਾ ਕਰ ਲੈਣਾ ਚਾਹੀਦਾ ਹੈ, ਉਨ੍ਹਾਂ ਨੂੰ ਸਰਬ ਵਿਆਪਕ ਹੇਠਲੇ ਅਪੂਰਣ ਅਤੇ ਅਸ਼ੁੱਧ ਸੁਭਾਅ ਦੀਆਂ ਹਰਕਤਾਂ ਸਮਝਣਾ ਚਾਹੀਦਾ ਹੈ, ਉਹ ਸ਼ਕਤੀਆਂ ਜੋ ਤੁਹਾਡੇ ਅੰਦਰ ਆਉਂਦੀਆਂ ਹਨ ਅਤੇ ਤੁਹਾਨੂੰ ਆਪਣੇ ਸਵੈ-ਪ੍ਰਗਟਾਵੇ ਲਈ ਆਪਣਾ ਹਥਿਆਰ ਬਣਾ ਲੈਂਦੀਆਂ ਹਨ। ਇਸ ਤਰ੍ਹਾਂ ਆਪਣੇ ਆਪ ਨੂੰ ਜੁਦਾ ਕਰਕੇ ਅਤੇ ਉਨ੍ਹਾਂ ਨੂੰ ਦੂਰ ਰਖ ਕੇ, ਤੁਹਾਡੇ ਲਈ ਹੋਰ ਹੋਰ ਆਪਣੇ ਆਪ ਅੰਦਰ ਰਹਿਣਾ, ਤੁਹਾਡੇ ਅੰਦਰਲੇ ਅਤੇ ਤੁਹਾਡੀ ਮਾਨਸਿਕ ਹੋਂਦ ਵਿਚ ਰਹਿਣਾ ਵਧੇਰੇ ਸੰਭਵ ਹੋ ਜਾਵੇਗਾ। ਮਾਨਸਿਕ ਹੋਂਦ ਇਨ੍ਹਾਂ ਹਰਕਤਾਂ ਤੋਂ ਦੁਖੀ ਨਹੀਂ ਹੁੰਦੀ ਤੇ ਨਾ ਹੀ ਇਸ ਤੇ ਉਨ੍ਹਾਂ ਦਾ ਵਾਰ ਚਲਦਾ ਹੈ। ਉਹ ਇਨ੍ਹਾਂ ਨੂੰ ਗ਼ੈਰ ਸਮਝਦੀ ਹੈ ਅਤੇ ਉਨ੍ਹਾਂ ਨੂੰ ਹਾਂ ਕਹਿਣ ਤੋਂ ਇਨਕਾਰ ਕਰ ਦਿੰਦੀ ਹੈ ਅਤੇ ਆਪਣੇ ਆਪ ਨੂੰ ਹਮੇਸ਼ਾ ਦੈਵੀ ਸ਼ਕਤੀਆਂ ਨਾਲ ਸੰਪਰਕ ਵਿਚ ਜਾਂ ਦੈਵੀ ਸ਼ਕਤੀਆਂ ਵਲ ਲੱਗੀ ਮਹਿਸੂਸ ਕਰਤੀ ਹੈ। ਉਹ ਚੇਤਨਾ ਦੇ ਉਚੇਰੇ ਪੱਧਰਾਂ ਨਾਲ ਸੰਪਰਕ ਵਿਚ ਰਹਿੰਦੀ ਹੈ। ਆਪਣੀ ਹੋਂਦ ਦੇ ਇਸ ਅੰਗ ਨੂੰ ਪਾਓ ਅਤੇ ਇਸ ਵਿਚ ਰਹੋ; ਅਜੇਹਾ ਕਰਨ ਦੇ ਯੋਗ ਹੋਣਾ ਹੀ ਜੋਗ ਦੀ ਸੱਚੀ ਨੀਂਹ ਹੈ।'

ਵੈਰੀ ਤਾਕਤਾਂ ਦਾ ਅਸਲ ਵਿਚ ਕੀ ਰੋਲ ਹੈ ਅਤੇ ਉਨ੍ਹਾਂ ਨੂੰ ਸਾਧਕਾਂ ਲਈ ਮੁਸ਼ਕਲਾਂ ਪੈਦਾ ਕਰਨ ਦੀ ਇਜਾਜ਼ਤ ਕਿਉਂ ਦਿੱਤੀ ਗਈ ਸੀ? ਇਕ ਹੋਰ ਸ਼ਿਸ਼ ਨੇ ਇਹ ਪ੍ਰਸ਼ਨ ਕੀਤਾ। ਸ੍ਰੀ ਅਰਵਿੰਦ ਨੇ ਉੱਤਰ ਦਿੱਤਾ : 'ਵੈਰੀ ਤਾਕਤਾਂ ਦਾ ਇਕ ਨਿਸ਼ਚਿਤ ਖ਼ੁਦ ਚੁਣਿਆ ਦਾਇਤਵ ਹੈ : ਇਹ ਵਿਅਕਤੀ ਦੀ, ਕੰਮ ਦੀ, ਧਰਤ ਦੀ ਹਾਲਤ ਪਰਖਣ ਲਈ ਹੈ ਅਤੇ ਉਨ੍ਹਾਂ ਦੀ ਅਧਿਆਤਮਿਕ ਅਵਤੀਰਣ ਅਤੇ ਪ੍ਰਾਪਤੀ ਲਈ ਤੱਤਪਰਤਾ ਦੀ ਪਰਖ ਹੈ। ਸਫ਼ਰ ਦੇ ਹਰ ਕਦਮ ਤੇ ਭਿਆਨਕ ਵਾਰ ਕਰਦੀਆਂ, ਨੁਕਤਾਚੀਨੀ ਕਰਦੀਆਂ, ਸੁਝਾਅ ਦੇਂਦੀਆਂ, ਨਿਰਾਸਤਾ ਠੋਸਦੀਆਂ ਜਾਂ ਬਗ਼ਾਵਤ ਲਈ ਉਕਸਾਂਦੀਆਂ ਸ਼ੱਕ ਪੈਦਾ ਕਰਦੀਆਂ, ਮੁਸ਼ਕਲਾਂ ਜਮਾਂ ਕਰਦੀਆਂ, ਉਹ ਮੌਜੂਦ ਰਹਿੰਦੀਆਂ ਹਨ। ਨਿਰਸੰਦੇਹ ਉਹ ਆਪਣੇ ਦਾਈਏ ਦੁਆਰਾ ਉਨ੍ਹਾਂ ਨੂੰ ਦਿੱਤੇ ਗਏ ਹੱਕਾਂ ਦਾ ਬਹੁਤ ਵਧਾ ਚੜ੍ਹਾ ਕੇ ਅਰਥ ਲੈਂਦੀਆਂ ਹਨ ਅਤੇ ਜੋ ਸਾਨੂੰ ਰਾਈ ਜਾਪਦੀ ਹੈ, ਉਸ ਦਾ ਪਹਾੜ

ਬਣਾ ਦੇਂਦੀਆਂ ਹਨ। ਇਕ ਮਾਮੂਲੀ ਜਿਹੇ ਗ਼ਲਤ ਕਦਮ ਉਠਾਉਣ ਤੇ ਜਾਂ ਗ਼ਲਤੀ ਕਰਨ ਤੇ ਉਹ ਰਾਹ ਵਿਚ ਪ੍ਰਗਟ ਹੋ ਜਾਂਦੀਆਂ ਹਨ ਅਤੇ ਇਕ ਪੂਰੇ ਦਾ ਪੂਰਾ ਹਿਮਾਲਿਆ ਪਹਾੜ ਰੁਕਾਵਟ ਦੇ ਤੌਰ ਤੇ ਇਸ ਦੇ ਆਰ ਪਾਰ ਥਪਕ ਦੇਂਦੀਆਂ ਹਨ। ਪਰ ਇਸ ਵਿਰੋਧ ਦੀ ਇਜਾਜ਼ਤ ਪ੍ਰਾਚੀਨ ਕਾਲ ਤੋਂ ਕੇਵਲ ਪਰਖ ਜਾਂ ਘਾਲਣਾ ਲਈ ਹੀ ਨਹੀਂ ਦਿੱਤੀ ਗਈ, ਸਗੋਂ ਸਾਡੇ ਤੇ ਇਕ ਰੋਕ ਹੈ ਕਿ ਵਧੇਰੇ ਸ਼ਕਤੀ, ਵਧੇਰੇ ਪੂਰਣ ਸਵੈ-ਗਿਆਨ, ਘਣੇਰੀ ਸ਼ੁਧਤਾ ਅਤੇ ਪ੍ਰੇਰਣਾ ਦੀ ਸ਼ਕਤੀ, ਇਕ ਵਿਸ਼ਵਾਸ ਜੋ ਕੁਚਲਿਆ ਨਾ ਜਾ ਸਕੇ, ਵਧੇਰੇ ਦੈਵੀ ਬਖਸ਼ਿਸ਼ ਦਾ ਸ਼ਕਤੀਮਾਨ ਅਵਤੀਰਣ ਪ੍ਰਾਪਤ ਕਰੀਏ।'

ਉਹਨਾਂ ਨੇ ਇਕ ਹੋਰ ਨੂੰ ਚੇਤਾਵਨੀ ਦਿੱਤੀ : 'ਮਨ ਦੀ ਨਿਸ਼ਚਲਤਾ ਚੰਗੀ ਹੈ, ਪਰ ਮਹਾਨ ਸੱਚ ਅਤੇ ਪ੍ਰਭੂ ਸ਼ਕਤੀ ਦੇ ਪ੍ਰਤੀ ਹੀ ਨਿਸ਼ਚਲ ਹੋਣ ਦਾ ਖ਼ਿਆਲ ਰੱਖੋ। ਜੇ ਤੁਸੀਂ ਸੁਭਾਅ ਦੇ ਪ੍ਰਭਾਵਾਂ ਅਤੇ ਸੁਝਾਵਾਂ ਪ੍ਰਤੀ ਨਿਸ਼ਚਲ ਹੋ ਤਾਂ ਤੁਸੀਂ ਤਰੱਕੀ ਕਰਨ ਦੇ ਯੋਗ ਨਹੀਂ ਹੋਵੋਗੇ ਜਾਂ ਹੋਰ ਤੁਸੀਂ ਆਪਣੇ ਆਪ ਨੂੰ ਦੁਸ਼ਮਣ ਤਾਕਤਾਂ ਅੱਗੇ ਅਸੁਰੱਖਿਅਤ ਪਾਵੋਗੇ ਜੋ ਤੁਹਾਨੂੰ ਸ਼ਾਇਦ ਯੋਗ ਦੇ ਸੱਚੇ ਰਸਤੇ ਤੋਂ ਬਹੁਤ ਦੂਰ ਲੈ ਜਾਣ।'

ਇਕ ਸ਼ਿਸ਼ ਨੇ ਪਹਿਲੇ ਹੀ ਸੁਖ, ਸ਼ਾਂਤੀ ਅਤੇ ਤਿਆਗ ਪ੍ਰਾਪਤ ਕਰ ਲਏ ਸਨ, ਪਰ ਇਨ੍ਹਾਂ ਨੂੰ ਕੰਮ ਕਰਨ ਸਮੇਂ ਸਾਂਭੀ ਰਖਣਾ ਮੁਸ਼ਕਲ ਸਮਝਦਾ ਸੀ। ਉਸ ਨੇ ਸ੍ਰੀ ਅਰਵਿੰਦ ਸਾਹਮਣੇ ਆਪਣੀਆਂ ਸਾਰੀਆਂ ਮੁਸ਼ਕਲਾਂ ਰਖੀਆਂ। ਜਵਾਬ ਸੀ : 'ਆਖ਼ਰਕਾਰ ਤੁਹਾਡੇ ਕੋਲ ਸਾਧਨਾ ਦੀ ਸੱਚੀ ਨੀਂਹ ਹੈ। ਇਹ ਸੁਖ, ਸ਼ਾਂਤੀ ਅਤੇ ਤਿਆਗ ਜੋ ਬਾਕੀ ਸਭ ਕੁਝ, ਗਿਆਨ ਸ਼ਕਤੀ, ਆਨੰਦ ਆਣੇ ਹਨ, ਲਈ ਸਹੀ ਵਾਤਾਵਰਣ ਹੈ। ਇਸ ਨੂੰ ਪੂਰਣ ਹੋ ਜਾਣ ਦੇਵੋ। ਜਦੋਂ ਕੰਮ ਵਿਚ ਰੁੱਝੇ ਹੋਵੋ, ਇਹ ਨਹੀਂ ਰਹਿੰਦਾ, ਕਿਉਂਕਿ ਇਹ ਅਜੇ ਵੀ ਮਨ ਨਾਲ ਜੁੜਿਆ ਹੋਇਆ ਹੈ, ਜਿਸ ਨੇ ਕੇਵਲ ਚੁੱਪ ਦੀ ਬਖ਼ਸ਼ਿਸ਼ ਹੁਣੇ ਹੀ ਪ੍ਰਾਪਤ ਕੀਤੀ ਹੈ। ਜਦ ਨਵੀਂ ਚੇਤਨਾ ਪੂਰੀ ਤਰ੍ਹਾਂ ਬਣ ਜਾਂਦੀ ਹੈ ਅਤੇ ਮਰਮੀ ਸੁਭਾਅ ਦਾ ਪੂਰਾ ਕਬਜ਼ਾ ਲੈ ਲੈਂਦੀ ਹੈ ਅਤੇ ਭੌਤਿਕ ਹੋਂਦ ਦਾ ਵੀ (ਮਰਮੀ ਹੁਣ ਤਕ ਕੇਵਲ ਛੋਹਿਆ ਗਿਆ ਹੈ ਜਾਂ ਖ਼ਾਮੋਸ਼ੀ ਦੇ ਦਬਾਅ ਵਿਚ ਹੈ, ਇਸ ਦੇ ਵਸ ਵਿਚ ਨਹੀਂ), ਤਦ ਇਹ ਔਗੁਣ ਦੂਰ ਹੋ ਜਾਵੇਗਾ।'

'ਸ਼ਾਂਤੀ ਦੀ ਏਕਾਂਤ ਚੇਤਨਾ ਨੂੰ ਜੋ ਹੁਣ ਤੁਹਾਡੇ ਮਨ ਵਿਚ ਹੈ, ਕੇਵਲ ਸ਼ਾਂਤ ਹੀ ਨਹੀਂ ਸਗੋਂ ਮੋਕਲੇ ਹੋਣਾ ਚਾਹੀਦਾ ਹੈ। ਤੁਹਾਨੂੰ ਇਸ ਨੂੰ ਹਰ ਥਾਂ ਮਹਿਸੂਸ ਕਰਨਾ ਚਾਹੀਦਾ ਹੈ। ਤੁਹਾਨੂੰ ਆਪਣੇ ਆਪ ਨੂੰ ਅਤੇ ਸਾਰਿਆਂ ਨੂੰ ਇਸ ਵਿਚ ਸਮਝਣਾ ਚਾਹੀਦਾ ਹੈ। ਇਹ ਵੀ ਏਕਾਂਤ ਨੂੰ ਕਾਰਜ ਦਾ ਇਕ ਆਧਾਰ ਬਨਾਉਣ ਵਿਚ ਸਹਾਈ ਹੋਵੇਗੀ।

'ਜਿਤਨੀ ਵਡੇਰੀ ਤੁਹਾਡੀ ਚੇਤਨਾ ਹੋਵੇਗੀ, ਉਤਨਾ ਜ਼ਿਆਦਾ ਤੁਸੀਂ ਉੱਪਰ ਤੋਂ ਪ੍ਰਾਪਤ ਕਰਨ ਦੇ ਯੋਗ ਹੋਵੋਗੇ। ਸ਼ਕਤੀ ਅਵਤੀਰਣ ਦੇ ਯੋਗ ਹੋਵੇਗੀ ਅਤੇ ਇਸ ਪ੍ਰਬੰਧ ਵਿਚ ਤਾਕਤ, ਰੌਸ਼ਨੀ ਅਤੇ ਸ਼ਾਂਤੀ ਲੈ ਆਵੇਗੀ। ਜੇ ਤੁਸੀਂ ਅੰਦਰ ਘੱਟ ਚੌੜਾ ਅਤੇ ਸੀਮਿਤ ਸਮਝਦੇ ਹੋ ਉਹ ਭੌਤਿਕ ਮਨ ਹੈ; ਇਹ ਕੇਵਲ ਤਦ ਹੀ ਚੌੜਾ ਹੋ ਸਕਦਾ ਹੈ ਜੇ ਇਹ ਚੌੜੇਰੀ ਚੇਤਨਾ ਅਤੇ ਰੌਸ਼ਨੀ ਥੱਲੇ ਆ ਜਾਣ ਅਤੇ ਸੁਭਾਅ ਨੂੰ ਕਬਜ਼ੇ ਵਿਚ ਲੈ ਲੈਣ।

'ਉਸ ਭੌਤਿਕ ਜੜ੍ਹਤਵ ਦੀ, ਜਿਸ ਕਾਰਣ ਤੁਸੀਂ ਦੁਖੀ ਹੁੰਦੇ ਹੋ, ਘਟ ਹੋਣ ਜਾਂ ਖ਼ਤਮ ਹੋਣ ਦੀ ਕੇਵਲ ਤਦ ਹੀ ਸੰਭਾਵਨਾ ਹੁੰਦੀ ਹੈ ਜਦ ਉੱਪਰ ਤੋਂ ਤਾਕਤ ਇਸ ਸਿਸਟਮ ਵਿਚ ਆ ਉਤਰਦੀ ਹੈ।

'ਸ਼ਾਂਤ ਰਹੋ, ਆਪਣੇ ਆਪ ਨੂੰ ਤਿਆਰ ਰਖੋ ਅਤੇ ਦੈਵੀ ਸ਼ਕਤੀ ਨੂੰ ਬਣਾਓ ਕਿ ਉਹ ਸੁਖ ਅਤੇ ਸ਼ਾਂਤੀ ਨੂੰ ਸਥਾਈ ਬਣਾਏ, ਚੇਤਨਾ ਨੂੰ ਵਿਸ਼ਾਲ ਕਰੋ ਅਤੇ ਇਸ ਵਿਚ ਏਨੀ ਰੌਸ਼ਨੀ ਤੇ ਸ਼ਕਤੀ ਲੈ ਆਵੇ ਜਿੰਨੀ ਇਹ ਇਸ ਹਾਲਤ ਵਿਚ ਲੈ ਸਕੇ ਅਤੇ ਸਮਾਅ ਸਕੇ।

'ਅਤੀ ਇੱਛਾਵਾਨ ਬਣਨ ਤੋਂ ਬਚੋ, ਕਿਉਂਕਿ ਹੋ ਸਕਦਾ ਹੈ ਕਿ ਇਹ ਅਜੇਹਾ ਸੁਖ ਅਤੇ ਸੰਤੁਲਨ ਨਸ਼ਟ ਕਰੇ ਜੋ ਪਹਿਲਾਂ ਹੀ ਮਰਮੀ ਸੁਭਾਅ ਵਿਚ ਸਥਾਪਿਤ ਹੋ ਚੁੱਕਾ ਹੈ। ਅੰਤਿਮ ਸਿੱਟੇ ਵਿਚ ਵਿਸ਼ਵਾਸ ਰੱਖੋ ਅਤੇ ਮਹਾਂ ਸ਼ਕਤੀ ਨੂੰ ਆਪਣਾ ਕੰਮ ਕਰਨ ਲਈ ਸਮਾਂ ਦੇਵੋ।'

ਇਕ ਹੋਰ ਸ਼ਿਸ਼ ਕੋਲੋਂ ਕਿਸੇ ਤਰ੍ਹਾਂ ਦੀ ਉਲੰਘਣਾ ਹੋ ਗਈ ਸੀ ਅਤੇ ਉਧਾਰ ਬਾਰੇ ਸ੍ਰੀ ਅਰਵਿੰਦ ਦੀ ਨਸੀਹਤ ਲੈਣ ਆਇਆ। ਉਨ੍ਹਾਂ ਦੀ ਹੇਠਾਂ ਦਿੱਤੀ ਚਿੱਠੀ ਸੱਚੇ ਪ੍ਰਾਸ਼ਚਿਤ (ਪ੍ਰਭੂ ਤੇ ਵਧੇਰੇ ਟੇਕ) ਬਾਰੇ ਦੱਸਦੀ ਹੈ :

'ਤੁਸੀਂ ਪੁੱਛਦੇ ਹੋ ਕਿ ਤੁਸੀਂ ਆਪਣੀ ਗ਼ਲਤੀ ਜੋ ਤੁਸਾਂ ਕੀਤੀ ਜਾਪਦੀ ਹੈ, ਕਿਵੇਂ ਠੀਕ ਕਰ ਸਕਦੇ ਹੋ। ਮੰਨ ਲਿਆ ਕਿ ਇਹ ਹੈ ਜਿਵੇਂ ਤੁਸੀਂ ਕਹਿੰਦੇ ਹੋ। ਮੈਨੂੰ ਜਾਪਦਾ ਹੈ ਕਿ ਇਸ ਦਾ ਉਧਾਰ ਇਸੇ ਵਿਚ ਹੈ ਕਿ ਤੁਸੀਂ ਦੈਵੀ ਸੱਚ ਅਤੇ ਦੈਵੀ ਪ੍ਰੇਮ ਲਈ ਆਪਣੇ ਆਪ ਨੂੰ ਇਕ ਬਰਤਨ ਬਣਾ ਲਵੋ ਅਤੇ ਪ੍ਰਾਪਤੀ ਦੇ ਮਾਰਗ ਵਿਚ ਰੋਕ ਪਾਣ ਵਾਲੀਆਂ ਮਨੁੱਖ ਅੰਦਰਲੀਆਂ ਸਾਰੀਆਂ ਵਸਤਾਂ ਦਾ ਖੰਡਨ, ਪੂਰਣ ਸਵੈ-ਸਮਰਪਣ ਅਤੇ ਸਵੈ-ਸ਼ੁੱਧਤਾ, ਪ੍ਰਭੂ ਪ੍ਰਤੀ ਆਪਣੇ ਆਪ ਨੂੰ ਪੂਰੀ ਤਰ੍ਹਾਂ ਖੋਲ੍ਹ ਦੇਣਾ, ਉਸ ਪਾਸੇ ਉਠਾਏ ਜਾਣ ਵਾਲੇ ਪਹਿਲੇ ਕਦਮ ਹਨ। ਅਧਿਆਤਮਿਕ ਜੀਵਨ ਵਿਚ ਕਿਸੇ ਵੀ ਗ਼ਲਤੀ ਲਈ ਇਕ ਹੋਰ ਉਧਾਰ ਨਹੀਂ ਹੈ, ਕੋਈ ਵੀ ਇਕ ਐਸਾ ਨਹੀਂ ਹੈ ਜੋ ਪੂਰੀ ਤਰ੍ਹਾਂ ਅਸਰਦਾਇਕ ਹੋਵੇ। ਸ਼ੁਰੂ ਵਿਚ ਮਨੁੱਖ ਨੂੰ ਇਸ ਅੰਦਰਲੇ ਵਿਕਾਸ ਅਤੇ ਪਰਿਵਰਤਨ ਤੋਂ ਇਲਾਵਾ ਹੋਰ ਕਿਸੇ ਫਲ ਜਾਂ ਸਿੱਟਿਆਂ ਬਾਰੇ ਨਹੀਂ ਕਹਿਣਾ ਚਾਹੀਦਾ- ਕਿਉਂਕਿ ਇਸ ਤਰ੍ਹਾਂ ਮਨੁੱਖ ਆਪਣੇ ਆਪ ਨੂੰ ਕਰੜੀਆਂ ਨਿਰਾਸਤਾਵਾਂ ਅੱਗੇ ਖੁਲ੍ਹਮ ਖੁਲ੍ਹਾ ਰਖ ਦੇਂਦਾ ਹੈ। ਕੇਵਲ ਜਦ ਮਨੁੱਖ ਆਪ ਆਜ਼ਾਦ ਹੋਵੇ ਤਾਂ ਉਹ ਦੂਸਰਿਆਂ ਨੂੰ ਆਜ਼ਾਦ ਕਰਵਾ ਸਕਦਾ ਹੈ ਅਤੇ ਯੋਗ ਵਿਚ ਇਹ ਅੰਦਰੀ ਜਿੱਤ ਵਿਚੋਂ ਹੀ ਬਾਹਰੀ ਜਿੱਤ ਆ ਜਾਂਦੀ ਹੈ।'

ਸ੍ਰੀ ਅਰਵਿੰਦ ਭਾਵੇਂ ਆਪਣੇ ਆਪ ਨੂੰ ਕਦੇ ਵੀ ਕਿਸੇ ਤੇ ਠੋਸਦੇ ਨਹੀਂ ਸਨ, ਸਾਰਿਆਂ ਮਾਮਲਿਆਂ ਵਿਚ ਅਗਵਾਈ ਕਰਦੇ ਸਨ। ਉਨ੍ਹਾਂ ਦੀ ਅਗਵਾਈ ਦਾ ਇਕ ਵਿਸ਼ੇਸ਼ ਨਮੂਨਾ ਇਕ ਸ਼ਿਸ਼ ਨੂੰ, ਜਿਸ ਨੇ ਉਨ੍ਹਾਂ ਦੇ ਵਿਆਹ ਸੰਬੰਧੀ ਵਿਚਾਰ ਜਾਣਨ ਲਈ ਪ੍ਰਾਰਥਨਾ ਕੀਤੀ ਸੀ, ਲਿਖੀ ਇਕ ਚਿੱਠੀ ਵਿਚ ਮਿਲਦਾ ਹੈ। .......ਹਰ ਚੀਜ਼ ਤੁਹਾਡੇ ਆਦਰਸ਼ ਤੇ ਨਿਰਭਰ ਹੈ। ਜੇ ਇਹ ਮਰਮੀ ਅਤੇ ਭੌਤਿਕ ਸੁਆਦਾਂ ਦੇ ਸਾਧਾਰਨ ਜੀਵਨ ਜਿਉਣ ਦਾ ਹੈ ਤਾਂ ਤੁਸੀਂ ਆਪਣਾ ਸਾਥੀ ਜਿਥੇ ਵੀ ਤੁਸੀਂ ਚਾਹੋ ਚੁਣ ਸਕਦੇ ਹੋ। ਜੇ

ਇਹ ਇਕ ਵਧੇਰੇ ਨੇਕ ਆਦਰਸ਼ ਹੈ, ਮਸਲਨ ਕਲਾ ਦਾ ਜਾਂ ਰਾਗ ਵਿਦਿਆ ਦਾ ਜਾਂ ਆਪਣੇ ਦੇਸ਼ ਪ੍ਰਤੀ ਸੇਵਾ ਦਾ ਤਾਂ ਜੀਵਨ ਸਾਥੀ ਇੱਛਾ ਵਸ ਨਹੀਂ ਹੋਈ ਚਾਹੀਦੀ ਸਗੋਂ ਕਿਸੇ ਉਚੇਰੀ ਭਾਵਨਾ ਹੇਠ ਅਤੇ ਉਸ ਔਰਤ ਅੰਦਰ ਕੁਝ ਐਸੀ ਚੀਜ਼ ਜ਼ਰੂਰ ਹੋਣੀ ਚਾਹੀਦੀ ਹੈ ਜੋ ਤੁਹਾਡੀ ਹੋਂਦ ਦੇ ਮਾਨਸਿਕ ਭਾਗ ਨਾਲ ਇਕਸੁਰ ਹੋਵੇ। ਜੇ ਤੁਹਾਡਾ ਆਦਰਸ਼ ਅਧਿਆਤਮਿਕ ਜੀਵਨ ਹੈ, ਤਾਂ ਤੁਹਾਨੂੰ ਵਿਆਹ ਕਰਾਉਣ ਤੋਂ ਪਹਿਲਾਂ ਪੰਜਾਹ ਵਾਰ ਸੋਚਣਾ ਚਾਹੀਦਾ ਹੈ........ਫਿਰ ਇਸ ਲੇਖੇ ਨੂੰ ਆਪਣੇ ਸਾਹਮਣੇ ਰੱਖ ਕੇ ਤੁਹਾਨੂੰ ਆਪਣੇ ਵਾਸਤੇ ਕੋਈ ਫ਼ੈਸਲਾ ਲੈਣਾ ਚਾਹੀਦਾ ਹੈ।'

ਉਹ ਸ਼ਿਸ਼ ਜੋ ਹੋਰ ਵਧੇਰੇ ਸਾਧਨਾ ਕਰਦੇ ਗਏ, ਉਹ ਵਧੇਰੇ ਆਪਣੇ ਸੁਭਾਵਾਂ ਦੇ ਅਪੁਨਰ ਉਤਪਾਦਿਕ ਅੰਗਾਂ ਤੋਂ ਜਾਣੂੰ ਹੁੰਦੇ ਗਏ। ਉਹ ਵੱਖ ਵੱਖ ਦੇਸ਼ਾਂ ਤੋਂ, ਵੱਖ ਵੱਖ ਧਰਮਾਂ ਤੋਂ ਆਏ ਅਤੇ ਹਰੇਕ ਨੇ ਕੁਦਰਤੀ ਤੌਰ ਤੇ ਆਪਣਾ ਹੀ ਸੁਭਾਅ ਲਿਆਂਦਾ। ਹਰੇਕ ਦੀਆਂ ਆਪਣੀਆਂ ਹੀ ਯੋਗਤਾਵਾਂ ਅਤੇ ਮੁਸ਼ਕਲਾਂ ਸਨ ਅਤੇ ਉਨ੍ਹਾਂ ਨੇ ਵਿਅਕਤੀਗਤ ਪੱਧਰ ਤੇ ਨਜਿੱਠਿਆ ਜਾਣਾ ਸੀ। ਇਕ ਸ਼ਿਸ਼ ਨੇ ਆਪਣੀਆਂ ਇੱਛਾਵਾਂ ਨੂੰ ਜਿੱਤਣ ਲਈ ਵਰਤ ਰਖਿਆ, ਪਰ ਉਹ ਸਫਲ ਨਾ ਹੋਇਆ। ਜਵਾਬ ਮਿਲਿਆ : 'ਸਾਰੀਆਂ ਸਾਧਾਰਣ ਗਤੀਵਿਧੀਆਂ ਸੱਚੀ ਹੋਂਦ ਲਈ ਗ਼ੈਰ ਹੁੰਦੀਆਂ ਹਨ ਅਤੇ ਬਾਹਰੋਂ ਆਉਂਦੀਆਂ ਹਨ; ਉਨ੍ਹਾਂ ਦਾ ਆਤਮਾ ਨਾਲ ਸੰਬੰਧ ਨਹੀਂ ਹੁੰਦਾ, ਨਾ ਹੀ ਉਹ ਇਸ ਵਿਚ ਉਗਮਦੀਆਂ ਹਨ, ਸਗੋਂ ਉਹ ਆਮ ਮਹਾਂ ਸੁਭਾਅ ਤੋਂ ਉਠੀਆਂ ਰੌਆਂ ਹੁੰਦੀਆਂ ਹਨ। ਇੱਛਾਵਾਂ ਬਾਹਰੋਂ ਆਉਂਦੀਆਂ ਹਨ, ਅਰਧ ਚੇਤਨਾ ਵਿਚ ਪ੍ਰਵੇਸ਼ ਕਰਦੀਆਂ ਹਨ ਅਤੇ ਉੱਪਰਲੀ ਸਤਹ ਵਲ ਉੱਭਰ ਆਉਂਦੀਆਂ ਹਨ। ਜਦ ਇਹ ਉੱਪਰਲੀ ਸਤਹ ਵਲ ਆਉਂਦੀਆਂ ਹਨ, ਅਰਧ ਚੇਤਨਾ ਵਿਚ ਪ੍ਰਵੇਸ਼ ਕਰਦੀਆਂ ਹਨ ਅਤੇ ਮਨ ਇਨ੍ਹਾਂ ਨੂੰ ਜਾਣ ਲੈਂਦਾ ਹੈ ਤਦ ਹੀ ਅਸੀਂ ਕਿਸੇ ਇੱਛਾ ਬਾਰੇ ਸੁਚੇਤ ਹੁੰਦੇ ਹਾਂ। ਇਹ ਸਾਨੂੰ ਆਪਣੀ ਹੀ ਜਾਪਦੀ ਹੈ ਕਿਉਂਕਿ ਅਸੀਂ ਇਸ ਨੂੰ ਨਾਜ਼ਕ ਅੰਗਾਂ ਤੋਂ ਜਨਮ ਲੈ ਕੇ ਮਨ ਅੰਦਰ ਪ੍ਰਵੇਸ਼ ਕਰਦੀ ਮਹਿਸੂਸ ਕਰਦੇ ਹਾਂ ਅਤੇ ਅਸੀਂ ਨਹੀਂ ਜਾਣਦੇ ਕਿ ਇਹ ਬਾਹਰੋਂ ਆਈ ਸੀ। ਜੋ ਜੀਵਨ ਰੱਖਿਅਕ, ਤੇ ਸਤਹ ਨਾਲ ਸੰਬੰਧ ਰਖਦਾ ਹੈ ਜੋ ਇਸ ਨੂੰ ਜ਼ਿੰਮੇਵਾਰ ਠਹਿਰਾਉਂਦਾ ਹੈ, ਉਹ ਇੱਛਾ ਹੀ ਨਹੀਂ ਹੁੰਦੀ ਸਗੋਂ ਇਹ ਤਾਂ ਉਸ ਸੰਕੇਤ ਦੀਆਂ ਲਹਿਰਾਂ ਜਾਂ ਰੌਆਂ ਹੁੰਦੀਆਂ ਹਨ ਜੋ ਵਿਆਪਕ ਪ੍ਰਕਿਰਤੀ ਤੋਂ ਇਸ ਵਿਚ ਦਾਖ਼ਲ ਹੁੰਦੀਆਂ ਹਨ।

ਇਕ ਸ਼ਿਸ਼ ਨੇ ਉਨ੍ਹਾਂ ਨੂੰ ਪੁਛਿਆ, 'ਜੋ ਤੁਸਾਂ X ਨੂੰ ਪੜ੍ਹਨ ਬਾਰੇ ਲਿਖਿਆ ਉਹ ਮੈਂ ਵੇਖਿਆ ਹੈ। ਮੈਂ ਹੈਰਾਨ ਹਾਂ ਕਿ ਕੀ ਉਹ ਮੇਰੇ ਤੇ ਵੀ ਠੀਕ ਢੁਕਦਾ ਹੈ?' ਸ੍ਰੀ ਅਰਵਿੰਦ ਨੇ ਉੱਤਰ ਦਿੱਤਾ, 'ਜੋ X ਲਈ ਲਿਖਿਆ ਗਿਆ ਹੈ, ਉਹ ਤੇਰੇ ਲਈ ਠੀਕ ਨਹੀਂ। ਉਹ ਚੇਤਨਤਾ ਦੀ ਹਾਲਤ ਨੂੰ ਪ੍ਰਾਪਤ ਕਰ ਚੁੱਕਾ ਹੈ ਜਿਸ ਵਿਚ ਪੜ੍ਹਾਈ ਦੀ ਕੋਈ ਲੋੜ ਹੀ ਨਹੀਂ ਰਹਿ ਜਾਂਦੀ ਸਗੋਂ ਇਸ ਨਾਲ ਉਸ ਦੀ ਚੇਤਨਤਾ ਵਿਚ ਵਿਘਨ ਪਵੇਗਾ। ਤੁਹਾਡੇ ਪੜ੍ਹਨ ਵਿਚ ਕੋਈ ਇਤਰਾਜ਼ ਨਹੀਂ ਬਸ਼ਰਤੇ ਕਿ ਇਸ ਨਾਲ ਤੁਹਾਡੀ ਸਮਾਧੀ ਜਾਂ ਮਗਨਤਾ ਭੰਗ ਨਾ ਹੋਵੇ।'

ਉਸੇ ਸ਼ਿਸ਼ ਨੇ ਉਨ੍ਹਾਂ ਨੂੰ ਦੁਬਾਰਾ ਲਿਖਿਆ, 'ਬੰਗਾਲੀ ਵਿਚ ਕਵਿਤਾ ਕਹਾਣੀਆਂ, ਹਰ ਕਿਸਮ ਦੀਆਂ ਚੀਜ਼ਾਂ ਲਿਖਣ ਲਈ ਮੇਰੇ ਅੰਦਰ ਬਹੁਤ ਉਕਸਾਹਟ ਹੈ।' ਜਿਸ

ਦਾ ਸ੍ਰੀ ਅਰਵਿੰਦ ਨੇ ਉੱਤਰ ਦਿੱਤਾ। 'ਇਸ ਕਿਸਮ ਦੀਆਂ ਅਭਿਲਾਸ਼ਾਵਾਂ ਬਹੁਤ ਧੁੰਧਲੀਆਂ ਹੁੰਦੀਆਂ ਹਨ ਅਤੇ ਪੂਰੀਆਂ ਨਹੀਂ ਹੁੰਦੀਆਂ। ਤੁਹਾਨੂੰ ਆਪਣਾ ਘੇਰਾ ਸੀਮਿਤ ਕਰਨ ਅਤੇ ਇਨ੍ਹਾਂ ਵਿਚ ਸਫਲਤਾ ਪ੍ਰਾਪਤ ਕਰਨ ਲਈ ਇਕਾਗਰ ਹੋਣਾ ਪਵੇਗਾ। ਮੈਂ ਕੋਈ ਵਿਗਿਆਨਕ, ਚਿਤਰਕਾਰ ਜਾਂ ਜਰਨੈਲ ਬਣਨ ਦੀ ਕੋਸ਼ਿਸ਼ ਨਹੀਂ ਕਰਦਾ। ਮੈਂ ਖ਼ਾਸ ਕੰਮ ਕਰਨੇ ਹਨ ਅਤੇ ਜਿੰਨਾ ਚਿਰ ਪ੍ਰਭੂ ਨੇ ਚਾਹਿਆ ਮੈਂ ਇਹ ਕੀਤੇ ਹਨ। ਹੋਰ ਕੰਮ ਮੇਰੇ ਵਿਚ ਉੱਪਰੋਂ ਜਾਂ ਅੰਦਰੋਂ ਯੋਗ ਰਾਹੀਂ ਖੁਲ੍ਹੇ ਹਨ। ਮੈਂ ਪ੍ਰਭੂ ਦੀ ਇੱਛਾ ਅਨੁਸਾਰ ਇਨ੍ਹਾਂ ਨੂੰ ਨਿਭਾਇਆ ਹੈ। X ਨੇ ਗਤੀ-ਵਿਗਿਆਨ ਨੂੰ ਅਪਣਾਇਆ, ਜਿਥੋਂ ਤਕ ਅਤੇ ਜਦ ਤਕ ਹੋ ਸਕਿਆ ਇਸ ਦੀ ਨਿਯਮਾਵਲੀ ਦਾ ਅਨੁਕਰਣ ਕੀਤਾ। ਤੁਸੀਂ ਸੋਚਦੇ ਹੀ ਸੋਚਦੇ ਹੋ, ਬਹਿਸ ਮੁਬਾਹਿਸਾ ਕਰਦੇ ਹੋ, ਝਕਦੇ ਅਤੇ ਝਿਜਕਦੇ ਹੋ......।

ਅਧਿਆਤਮਿਕਤਾ ਅਤੇ ਸਿਰਜਨਾਤਮਕ ਕਾਰਜ ਵਿਚਕਾਰ ਕੋਈ ਵਿਰੋਧ ਨਹੀਂ। ਇਨ੍ਹਾਂ ਨੂੰ ਇਕੱਠਿਆਂ ਕੀਤਾ ਜਾ ਸਕਦਾ ਹੈ। ਅਸਥਿਰਤਾ, ਅਵੱਸ਼ ਹੀ ਕਾਰਜ ਦੇ ਰਾਹ ਵਿਚ ਰੁਕਾਵਟ ਬਣਦੀ ਹੈ ਅਤੇ ਇੰਜ ਸਫਲਤਾ ਦੇ ਰਾਹ ਵਿਚ ਵੀ, ਕੋਈ ਇਨ੍ਹਾਂ ਵਿਚੋਂ ਇਕ ਕਾਰਜ ਕਰ ਸਕਦਾ ਹੈ ਜਾਂ ਦੂਸਰਾ ਜਾਂ ਕੋਈ ਦੋਵੇਂ ਹੀ, ਪਰ ਸਦਾ ਅਸਥਿਰ ਰਹਿ ਕੇ ਨਹੀਂ।

ਬਿਮਾਰੀ ਸੰਬੰਧੀ ਆਮ ਕਰਕੇ ਪ੍ਰਸ਼ਨ ਹੁੰਦੇ ਸਨ। ਇਕ ਸ਼ਿਸ਼ ਨੇ ਪੁੱਛਿਆ, 'ਪਰ ਰੋਗਾਂ ਬਾਰੇ ਤੁਹਾਡਾ ਕੀ ਵਿਚਾਰ ਹੈ? ਕੀ ਯੋਗ ਇਨ੍ਹਾਂ ਨੂੰ ਦੂਰ ਕਰ ਸਕਦਾ ਹੈ? ਸ੍ਰੀ ਅਰਵਿੰਦ ਨੇ ਉੱਤਰ ਦਿੱਤਾ, 'ਹਾਂ, ਮੈਂ ਕਰ ਸਕਦਾ ਹਾਂ, ਪਰ ਵਿਸ਼ਵਾਸ ਜਾਂ ਖੁਲ੍ਹ- ਦਿਲੀ ਜਾਂ ਦੋਹਾਂ ਦੇ ਆਧਾਰ ਆਸਰੇ ਤੇ। ਕਈ ਵਾਰ ਮਨ ਨੂੰ ਦਿੱਤਾ ਗਿਆ ਇਸ਼ਾਰਾ ਹੀ ਨਾਸੂਰ ਨੂੰ ਦੂਰ ਕਰ ਦੇਂਦਾ ਹੈ - ਭਾਵੇਂ ਇਹ ਖ਼ੁਸ਼ਕਿਸਮਤੀ ਨਾਲ ਹੀ ਹੋਵੇ। ਇਹ ਗੱਲ ਇਕੱਤੀਵੀਂ ਦੀ ਕਹਾਣੀ ਤੋਂ ਸਪੱਸ਼ਟ ਹੁੰਦੀ ਹੈ ਜਿਸ ਦੇ ਨਾਸੂਰ ਨਸ਼ਟ ਕਰਨ ਲਈ ਓਪਰੇਸ਼ਨ ਕੀਤਾ ਗਿਆ ਜੋ ਅਸਫਲ ਰਿਹਾ। ਪਰ ਡਾਕਟਰ ਨੇ ਝੂਠ ਹੀ ਕਹਿ ਦਿੱਤਾ ਕਿ ਓਪਰੇਸ਼ਨ ਸਫਲ ਸੀ। ਨਤੀਜਾ ਇਹ ਹੋਇਆ ਕਿ ਨਾਸੂਰ ਦੇ ਸਾਰੇ ਕਿਰਮ ਨਾਸ ਹੋ ਗਏ ਅਤੇ ਉਹ ਕਈ ਸਾਲਾਂ ਪਿੱਛੋਂ ਕਿਸੇ ਬਿਲਕੁਲ ਹੀ ਵੱਖਰੀ ਬਿਮਾਰੀ ਨਾਲ ਮਰੀ।' ਇਹ ਸ਼ਿਸ਼ ਜੋ ਆਪ ਵੀ ਇਕ ਡਾਕਟਰ ਸੀ, ਇਕ ਰੋਗੀ ਦਾ ਦਵਾ ਦਾਰੂ ਕਰਦਿਆਂ ਸ੍ਰੀ ਅਰਵਿੰਦ ਦੀ ਸ਼ਕਤੀ ਵੇਖ ਰਿਹਾ ਸੀ ਅਤੇ ਉਸ ਨੇ ਲਿਖਿਆ, 'ਅਸਾਂ ਸਾਰਿਆਂ ਦਾ ਵਿਸ਼ਵਾਸ ਹੈ ਕਿ ਜਦ ਵੀ ਤੁਸੀਂ ਸਾਡੀਆਂ ਚਿੱਠੀਆਂ ਪੜ੍ਹਦੇ ਹੋ ਸਾਨੂੰ ਲੋੜੀਂਦੀ ਸਹਾਇਤਾ ਅਪੜ ਜਾਂਦੀ ਹੈ। ਕੱਲ੍ਹ ਜਦ ਮੈਂ R ਦੀਆਂ ਅੱਖਾਂ ਦਾ ਇਲਾਜ ਕਰਨ ਲਈ ਉਸ ਕੋਲ ਗਿਆ, ਉਸ ਨੇ ਮੈਨੂੰ ਦੱਸਿਆ ਕਿ ਉਸ ਨੇ ਇਸ ਪਿੱਛੇ ਤੁਹਾਡਾ ਬਲ ਕੰਮ ਕਰਦਾ ਮਹਿਸੂਸ ਕੀਤਾ ਸੀ ਅਨੁਮਾਨ ਲਗਾਇਆ ਕਿ ਐਨ ਉਸੇ ਸਮੇਂ ਆਪ ਉਸ ਦੀ ਚਿੱਠੀ ਪੜ੍ਹ ਰਹੇ ਸੀ।' ਸ੍ਰੀ ਅਰਵਿੰਦ ਨੇ ਜਵਾਬ ਵਿਚ ਲਿਖਿਆ, 'ਇਹ ਇਸ ਗੱਲ ਉਤੇ ਨਿਰਭਰ ਕਰਦਾ ਹੈ ਕਿ ਅੰਦਰਲੀ ਸਤਹ ਕਿੰਨੀ ਕੁ ਜਾਗ੍ਰਿਤ ਹੈ- ਨਹੀਂ ਤਾਂ ਕਿਸੇ ਭੌਤਿਕ ਅਲੰਪਣ (ਆਸਰੇ) ਦੀ ਲੋੜ ਪੈਂਦੀ ਹੈ। ਕੁਝ ਲੋਕ ਐਸੇ ਹਨ ਜਿਨ੍ਹਾਂ ਨੂੰ ਤਦ ਹੀ ਆਰਾਮ ਆਉਂਦਾ ਹੈ ਜਦ ਅਸੀਂ ਚਿੱਠੀ ਪੜ੍ਹ ਲੈਂਦੇ ਹਾਂ। ਕਈ ਹੋਰ ਨੂੰ ਚਿੱਠੀ ਲਿਖ ਲੈਣ ਤੋਂ ਛੇਤੀ ਬਾਅਦ ਆਰਾਮ ਆ ਜਾਂਦਾ ਹੈ ਜਾਂ ਚਿੱਠੀ ਸਾਡੇ ਕੋਲ ਪਹੁੰਚਣ ਤੋਂ ਪਹਿਲਾਂ ਜਾਂ ਚਿੱਠੀ ਸਾਡੇ

ਕੋਲ ਪਹੁੰਚ ਗਈ ਹੋਵੇ, ਪਰ ਅਸੀਂ ਹਾਲੀਂ ਪੜ੍ਹੀ ਨਾ ਹੋਵੇ। ਕਈ ਮਨ ਹੀ ਮਨ ਵਿਚ ਸਾਨੂੰ ਸਾਰੇ ਮਾਮਲੇ ਦਾ ਹਵਾਲਾ ਦੇ ਕੇ ਹੀ ਆਰਾਮ ਪ੍ਰਾਪਤ ਕਰ ਲੈਂਦੇ ਹਨ।'

ਉਸੇ ਡਾਕਟਰ ਨੇ ਦੁਬਾਰਾ ਪੁੱਛਿਆ, 'ਆਪ ਨੇ ਕਿਹਾ ਸੀ ਕਿ ਬਿਮਾਰੀ ਦੇ ਸਰੀਰ ਵਿਚ ਪ੍ਰਵੇਸ਼ ਕਰਨ ਤੋਂ ਪਹਿਲਾਂ ਹੀ ਉਸ ਨੂੰ ਜਾਣਿਆ ਜਾ ਸਕਦਾ ਹੈ। ਕੀ ਇੰਜ ਕੋਈ ਹਮੇਸ਼ਾ ਇਨ੍ਹਾ ਨੂੰ ਰੋਕ ਸਕਦਾ ਹੈ ਅਤੇ ਸੰਪੂਰਣ ਨਿਰਵਿਕਾਰਤਾ ਪ੍ਰਾਪਤ ਕਰ ਸਕਦਾ ਹੈ?' ਸ੍ਰੀ ਅਰਵਿੰਦ ਨੇ ਲਿਖਿਆ, 'ਸਭ ਬਿਮਾਰੀਆਂ ਭੌਤਿਕ ਸਰੀਰ ਵ੍ਰਿਚ ਦਾਖ਼ਿਲ ਹੋਣ ਤੋਂ ਪਹਿਲਾਂ ਨਾੜੀਆਂ ਜਾਂ ਸੂਖਮ ਚੇਤਨਤਾ ਦੀ ਨਾਜ਼ਕ ਭੌਤਿਕ ਝਿੱਲੀ ਅੰਤੇ ਸੂਖਮ ਸਰੀਰ ਵਿਚੋਂ ਲੰਘਦੀਆਂ ਹਨ। ਜੇ ਕੋਈ ਸੂਖਮ ਸਰੀਰ ਜਾਂ ਸੂਖਮ ਚੇਤਨਤਾ ਤੋਂ ਜਾਣੂੰ ਹੈ ਤਾਂ ਉਹ ਬਿਮਾਰੀ ਨੂੰ ਰਾਹ ਵਿਚ ਹੀ ਖ਼ਤਮ ਕਰ ਸਕਦਾ ਹੈ ਅਤੇ ਉਸ ਨੂੰ ਭੌਤਿਕ ਸਰੀਰ ਵਿਚ ਪ੍ਰਵੇਸ਼ ਕਰਨ ਤੋਂ ਰੋਕ ਸਕਦਾ ਹੈ। ਪਰ ਇਹ ਬੇਖ਼ਬਰੀ ਵਿਚ ਵੀ ਆ ਸਕਦੀ ਹੈ ਜਾਂ ਅਚਾਨਕ ਝਮੇਲਿਆਂ ਵਿਚ ਵੀ ਜਦ ਕੋਈ ਸਾਵਧਾਨੀ ਦੀ ਅਵਸਥਾ ਵਿਚ ਨਹੀਂ ਹੁੰਦਾ। ਤਦ ਸਰੀਰ ਤੇ ਪ੍ਰਾਪਤ ਕੀਤੇ ਗਏ ਕਾਬੂ ਦਵਾਰਾ ਇਸ ਦਾ ਮੁਕਾਬਲਾ ਕਰਨ ਤੋਂ ਸਿਵਾ ਹੋਰ ਕੋਈ ਚਾਰਾ ਨਹੀਂ ਰਹਿ ਜਾਂਦਾ। ਇਨ੍ਹਾਂ ਅੰਦਰੂਨੀ ਸਾਧਨਾਂ ਰਾਹੀਂ ਪ੍ਰਾਪਤ ਕੀਤੀ ਗਈ ਆਤਮ-ਰੱਖਿਆ ਏਨੀ ਬਲਵਾਨ ਹੋ ਸਕਦੀ ਹੈ ਕਿ ਸਰੀਰ ਲਗਭਗ ਰੋਗ ਮੁਕਤ ਹੋ ਜਾਂਦਾ ਹੈ ਅਤੇ ਕਈ ਯੋਗੀ ਹੈਨ ਵੀ, ਫਿਰ ਵੀ 'ਲਗਭਗ' ਦਾ ਮਤਲਬ 'ਪੂਰਣ ਤੌਰ ਤੇ' ਨਹੀਂ ਹੈ।' ਸੰਪੂਰਣ ਮੁਕਤੀ ਕੇਵਲ ਅਤੀਮਾਨਸਿਕ ਤਬਦੀਲੀ ਨਾਲ ਹੀ ਆ ਸਕਦੀ ਹੈ। ਕਿਉਂਕਿ ਅਤੀਮਾਨਸਿਕ ਤੋਂ ਹੇਠਾਂ ਇਹ ਅਨੇਕਾਂ ਸ਼ਕਤੀਆਂ ਵਿਚੋਂ ਕਿਸੇ ਇਕ ਸ਼ਕਤੀ ਦੇ ਕਿਸੇ ਕਾਰਜ ਦਾ ਸਿੱਟਾ ਹੁੰਦੀ ਹੈ ਅਤੇ ਪਹਿਲਾਂ ਕੀਤੀ ਗਈ ਸੰਤੁਲਿਤ ਅਵਸਥਾ ਵਿਚ ਵਿਘਨ ਪੈਣ ਨਾਲ ਇਹ ਭੰਗ ਹੋ ਜਾਂਦੀ ਹੈ- ਅਤੀਮਾਨਸਿਕ ਵਿਚ ਇਹ ਇਕ ਕੁਦਰਤ ਦਾ ਨਿਯਮ ਹੈ, ਅਤੀਮਾਨਸਿਕ ਸਰੀਰ ਵਿਚ ਰੋਗ ਤੋਂ ਮੁਕਤੀ ਆਪਣੇ ਆਪ, ਸਹਿਜ ਸੁਭਾਵਿਕ ਆਪਣੇ ਨਵੇਂ ਰੂਪ ਵਿਚ ਆਵੇਗੀ।

ਸ੍ਰੀ ਅਰਵਿੰਦ ਨੂੰ ਸੂਚਿਤ ਕੀਤਾ ਗਿਆ, 'ਇਹ ਜਾਪਦਾ ਹੈ ਕਿ ਹੁਣ ਪਹਿਲੇ ਨਾਲੋਂ ਲੋਕ ਡਾਕਟਰਾਂ ਅਤੇ ਦਵਾਈਆਂ ਉਮੇ ਵਧੇਰੇ ਨਿਰਭਰ ਕਰ ਰਹੇ ਹਨ।' ਆਪ ਦਾ ਜਵਾਬ ਸੀ, 'ਸਭ ਪ੍ਰਕਾਰ ਦੇ ਪ੍ਰਭਾਵ ਵਧਦੀ ਜਨ ਸੰਖਿਆ ਨੇ ਪੈਦਾ ਕੀਤੇ ਹਨ ਜਿਹੜੇ ਪਹਿਲਾਂ ਥੋੜ੍ਹੀ ਗਿਣਤੀ ਦੇ ਘੇਰੇ ਵਿਚ ਨਹੀਂ ਸਨ। ਜਦ ਤਕ ਲੋਕਾਂ ਵਿਚ ਵਿਸ਼ਵਾਸ ਸੀ ਅਤੇ ਮਾੜੇ ਮੋਟੇ ਇਲਾਜ ਨਾਲ ਉਹ ਕੰਮ ਸਾਰ ਲੈਂਦੇ ਸਨ, ਉੱਨਾ ਚਿਰ ਡਾਕਟਰਾਂ ਦੀ ਪੁੱਛਗਿੱਛ ਨਹੀਂ ਹੋਈ। ਜਦ ਵਿਸ਼ਵਾਸ ਉੱਡ ਗਿਆ ਤਾਂ ਬਿਮਾਰੀਆਂ ਵਧ ਗਈਆਂ ਅਤੇ ਡਕਟਰ ਨਾ ਕੇਵਲ ਫ਼ਾਇਦੇਮੰਦ ਸਗੋਂ ਅਤਿ ਆਵੱਸ਼ਕ ਹੋ ਗਏ। ਇਕ ਤੀਸਰਾ ਕਾਰਣ ਵੀ ਸੀ, ਆਪਣੇ ਸਮੁੱਚੇ ਸ਼ਕ, ਧੁੰਧਲੇਪਨ ਅਤੇ ਵਿਰੋਧ ਦੇ ਨਾਲ ਸਾਧਨਾ ਦੀ ਭੌਤਿਕ ਚੇਤਨਾ ਵਲ ਅਵਤੀਰਣ। ਇਸ ਸਭ ਕਾਸੇ ਨੂੰ ਖ਼ਾਰਜ ਕਰਨਾ ਹੁਣ ਸੰਭਵ ਨਾ ਰਿਹਾ।'

ਸ੍ਰੀ ਅਰਵਿੰਦ ਨੇ ਆਪਣੇ ਸ਼ਿਸ਼ਾਂ ਨੂੰ ਆਪਦਾ ਆਤਮ ਨਿਰੀਖਣ ਸਨਮੁੱਖ ਰਖਣ ਦੀ ਪ੍ਰੇਰਣਾ ਦਿੱਤੀ। ਆਪ ਨੇ ਲਿਖਿਆ, 'ਤੁਹਾਡੇ ਲਈ ਇਹ ਜ਼ਰੂਰੀ ਹੈ ਕੀ ਤੁਸੀਂ ਚੇਤਨ ਹੋਵੋ ਅਤੇ ਆਪਣਾ ਆਤਮ ਨਿਰੀਖਣ ਸਾਡੇ ਸਾਹਮਣੇ ਰਖੋ; ਇਸੇ ਦੇ ਆਧਾਰ

ਉੱਤੇ ਹੀ ਅਸੀਂ ਕੁਝ ਕਰ ਸਕਦੇ ਹਾਂ। ਸੈਂਕੜੇ ਪ੍ਰਮਾਣਾਂ ਤੋਂ ਸਿੱਧ ਹੋ ਚੁੱਕੀ, ਇਹ ਨਿਰਸੰਦੇਹ ਇਕ ਸੱਚਾਈ ਹੈ ਕਿ ਕਈਆਂ ਵਲੋਂ ਆਪਣੇ ਦੁਖਾਂ ਦਾ ਸਾਡੇ ਅੱਗੇ ਸਹੀ ਬਿਆਨ ਹੀ ਉਨ੍ਹਾਂ ਲਈ ਨਿਸਤਾਰੇ ਦਾ ਸਭ ਤੋਂ ਵਧੀਆ, ਭਾਵੇਂ ਹਮੇਸ਼ਾ ਨਹੀਂ ਇਕ ਫ਼ੌਰੀ ਅਤੇ ਤਤਕਾਲੀ ਸਾਧਨ ਹੁੰਦਾ ਹੈ।

ਇਕ ਸ਼ਿਸ਼ ਨੇ ਵੇਖਿਆ ਕਿ ਉਸ ਨੂੰ ਮੁਕਤ ਕਰਾਉਣ ਲਈ ਘੱਲਿਆ ਗਿਆ ਬੱਲ ਬਹੁਤ ਹੀ ਜ਼ਿਆਦਾ ਸੀ ਤਾਂ ਗੁਰੂ ਨੂੰ ਉਸ ਨੂੰ ਧਰਵਾਸ ਦੇਣੀ ਪਈ : 'ਸਾਨੂੰ ਅਫ਼ਸੋਸ ਹੈ ਕਿ ਤੁਹਾਨੂੰ ਇੰਨਾ ਕਸ਼ਟ ਸਹਿਣਾ ਪਿਆ। ਸ੍ਰੀ ਮਾਂ ਨੇ ਤੁਹਾਨੂੰ ਦੁਖੀ ਕਰਨ ਲਈ ਜ਼ੋਰ ਨਹੀਂ ਪਾਇਆ ਸੀ, ਸਗੋਂ ਤੁਹਾਨੂੰ ਮੁਕਤ ਕਰਾਉਣ ਲਈ।'

ਸ੍ਰੀ ਅਰਵਿੰਦ ਨੇ ਆਪਣੇ ਪੱਖ ਪ੍ਰਦਰਸ਼ਨ ਦੀ ਵਿਆਖਿਆ ਕੀਤੀ, 'ਜਿੰਨਾ ਚਿਰ ਕੋਈ ਮੈਨੂੰ ਮੌਕਾ ਨਾ ਦੇਵੇ ਮੈਂ ਕਦੇ ਵੀ ਕਿਸੇ ਨੂੰ ਉਸ ਦੇ ਔਗੁਣਾਂ ਵਲ ਇਸ਼ਾਰਾ ਨਹੀਂ ਕਰਦਾ। ਆਪਣਾ ਆਪਾ ਦੈਵੀ ਪ੍ਰਕਾਸ਼ ਦੇ ਦਰ ਭੇਟਾ ਕਰੇ, ਵੇਖੇ, ਰੱਦ ਕਰੇ ਅਤੇ ਬਦਲੇ। ਸਾਡੇ ਲਈ ਇਹ ਗੱਲ ਜਚਦੀ ਨਹੀਂ ਕਿ ਅਸੀਂ ਦਖ਼ਲ ਦੇਈਏ ਅਤੇ ਇਹ ਗੱਲ ਜਾਂ ਉਹ ਗੱਲ ਦੱਸਣ ਲਈ ਭਾਸ਼ਣ ਝਾੜੀਏ। ਇਹ ਸਕੂਲ ਦੇ ਅਧਿਆਪਕਾਂ ਦਾ ਢੰਗ ਹੈ- ਇਹ ਅਧਿਆਤਮਕ ਪਰਿਵਰਤਨ ਵਿਚ ਲਾਗੂ ਨਹੀਂ ਹੁੰਦਾ।'

ਸ੍ਰੀ ਅਰਵਿੰਦ ਦੇ ਯੋਗ ਦਾ ਇਕ ਮਹੱਤਵਪੂਰਣ ਪੱਖ ਬ੍ਰਹਮਚਰੀਆ ਹੈ। ਕਾਮ ਬਿੰਦੂ ਦੇ ਕਾਇਆ ਪਲਟ ਬਾਰੇ ਆਪ ਦੀਆਂ ਚਿੱਠੀਆਂ ਵਿਚੋਂ ਕੁਝ ਉਤਾਰੇ (ਅੰਸ਼) ਇਥੇ ਪੇਸ਼ ਕੀਤੇ ਜਾਂਦੇ ਹਨ : 'ਸਰੀਰਕ ਸਿੱਧੀ ਲਈ ਕਾਮ ਬਿੰਦੂ ਅਤੇ ਇਸ ਦੀ ਸ਼ਕਤੀ ਦੇ ਕਾਇਆ ਪਲਟ ਦੀ ਲੋੜ ਹੈ, ਕਿਉਂਕਿ ਇਹ ਸਰੀਰ ਵਿਚ ਕੁਦਰਤ ਦੀਆਂ ਸਾਰੀਆਂ ਮਾਨਸਿਕ, ਸੂਖਮ ਅਤੇ ਭੌਤਿਕ ਸ਼ਕਤੀਆਂ ਦਾ ਆਸਰਾ ਹੁੰਦੀ ਹੈ। ਇਸ ਨੂੰ ਇਕ ਪੁੰਜ ਅਤੇ ਮਹਿਰਮ ਜੋਤਿ, ਸਿਰਜਨਾਤਮਕ ਸ਼ਕਤੀ, ਨਿਰਮਲ ਦੈਵੀ ਆਨੰਦ ਵਿਚ ਬਦਲਣ ਦੀ ਲੋੜ ਹੈ। ਇਹ ਕੇਵਲ ਪਰਾਮਾਨਸਿਕ ਜੋਤ, ਸ਼ਕਤੀ ਅਤੇ ਵਿਸਮਾਦ ਨੂੰ ਮੁੜ ਕੇਂਦਰ ਤੇ ਲਿਆਉਣਾ ਹੈ ਜਿਹੜਾ ਇਸ ਨੂੰ ਬਦਲ ਸਕਦਾ ਹੈ। ਇਸ ਤੋਂ ਪਿਛੋਂ ਦੇ ਕਾਰਜ ਨੂੰ ਨਿਭਾਉਣਾ ਅਤੀਮਾਨਸਿਕ ਸੱਚ ਅਤੇ ਸਿਰਜਨਾਤਮਕ ਦ੍ਰਿਸ਼ਟੀਕੋਨ ਅਤੇ ਦੈਵੀ ਮਾਂ ਦੀ ਇੱਛਾ ਦਾ ਕੰਮ ਹੈ। ਪਰ ਇਹ ਚੇਤਨ ਸਤਿ ਦਾ ਕਾਰਜ ਹੋਵੇਗਾ, ਅੰਧਕਾਰ ਅਤੇ ਅਗਿਆਨਤਾ ਦਾ ਨਹੀਂ, ਜਿਨ੍ਹਾਂ ਦਾ ਸੰਬੰਧ ਕਾਮ ਇੱਛਾ ਅਤੇ ਵਿਲਾਸ ਨਾਲ ਹੈ। ਇਹ ਸੰਭਾਲ ਦੀ ਇਕ ਸ਼ਕਤੀ ਅਤੇ ਜੀਵਨ ਸ਼ਕਤੀਆਂ ਦਾ ਸੁੰਤਤਰ ਇੱਛਾ ਰਹਿਤ ਫੈਲਾਉ ਹੋਵੇਗਾ, ਇਨ੍ਹਾਂ ਨੂੰ ਵਿਅਰਥ ਸੁੱਟ ਪਾਉਣਾ ਨਹੀਂ। ਇਸ ਕਲਪਨਾ ਤੋਂ ਬਚੋ ਕਿ ਅਤੀਮਾਨਸਿਕ ਜੀਵਨ ਸੂਖਮ ਅਤੇ ਸਰੀਰ ਦੀਆਂ ਇੱਛਾਵਾਂ ਦੀ ਕੇਵਲ ਉਚੇਰੀ ਸੰਤੁਸ਼ਟੀ ਹੀ ਹੈ। ਪਸ਼ੂ ਪ੍ਰਕ੍ਰਿਤੀ ਨੂੰ ਮਨੁੱਖਾ ਪ੍ਰਕ੍ਰਿਤੀ ਤੋਂ ਵਡਿਆਣ ਨਾਲੋਂ ਪਰਮ ਸਤਿ ਦੀ ਵਿਰਾਸਤ ਵਿਚ ਇਸ ਨਾਲੋਂ ਵੱਡੀ ਕੋਈ ਰੁਕਾਵਟ ਨਹੀਂ ਹੋ ਸਕਦੀ। ਮਨ ਪਰਾਮਾਨਸਿਕ ਅਵਸਥਾ ਕੋਲੋਂ ਆਪਣੇ ਦਿਲ ਵਿਚ ਬਣਾਏ ਵਿਚਾਰਾਂ ਅਤੇ ਪੂਰਵ ਧਾਰਨਾਵਾਂ ਦੀ ਪ੍ਰੋੜ੍ਹਤਾ ਦੀ ਮੰਗ ਕਰਦਾ ਹੈ। ਮੂਰਖ ਇਸ ਕੋਲੋਂ ਆਪਣੀਆਂ ਖ਼ਾਹਸ਼ਾਂ ਦਾ ਗੁਣ- ਮਾਨ ਲੋੜਦਾ ਹੈ, ਭੌਤਿਕ ਸਰੀਰ ਇਸ ਕੋਲੋਂ ਆਪਣੇ ਆਰਾਮ, ਸੁਖ ਅਤੇ ਆਪਣੀਆਂ ਆਦਤਾਂ ਨੂੰ ਵਿਸ਼ੇਸ਼ ਦੇਰ ਤਕ ਲਮਕਾਉਣਾ ਚਾਹੁੰਦਾ ਹੈ। ਜੇ ਇਹ ਅਜਿਹੀ ਹੋਵੇ ਤਾਂ ਇਹ ਪਾਸ਼ਵੀ ਅਤੇ

ਮਾਨਵੀ ਪ੍ਰਕ੍ਰਿਤੀ ਦੀ ਵਧਾ ਚੜ੍ਹਾ ਕੇ ਅਤੇ ਬਹੁਤ ਜ਼ਿਆਦਾ ਮਾਤਰਾ ਵਿਚ ਕੀਤੀ ਗਈ ਖਪਤ ਹੀ ਹੋਵੇਗੀ, ਮਾਨਵ ਤੋਂ ਦੈਵੀਪਨ ਵਲ ਪਲਟਾਂ ਨਹੀਂ।

ਇਹ ਜ਼ਰੂਰੀ ਨਹੀਂ ਕਿ ਪ੍ਰਾਣਯਾਮ ਤੇ ਆਸਣ ਵਰਗੇ ਹੋਰ ਸਰੀਰਕ ਅਭਿਆਸ ਕਾਮ ਇੱਛਾ ਨੂੰ ਖ਼ਤਮ ਕਰਨ (ਜੜ੍ਹੋਂ ਪੁੱਟਣ)। ਕਈ ਵਾਰ ਸਰੀਰ ਵਿਚ ਸੂਖਮ ਸ਼ਕਤੀ ਦੇ ਬਹੁਤ ਜ਼ਿਆਦਾ ਵਾਧੇ ਨਾਲ ਉਹ ਕਾਮ ਰੁਚੀ ਦੇ ਬਲ ਨੂੰ ਵੀ ਅਸਚਰਜਮਈ ਢੰਗ ਨਾਲ ਵਧਾ ਦੇਂਦੇ ਹਨ, ਜਿਹੜੀ ਭੌਤਿਕ ਸਰੀਰ ਦੇ ਧਰਾਤਲ ਉਤੇ ਸਥਿਤ ਹੋਣ ਕਰਕੇ ਕਾਬੂ ਕਰਨੀ ਔਖੀ ਹੈ। ਇਹ ਗੱਲ ਕਰਨੀ ਚਾਹੀਦੀ ਹੈ ਕਿ ਇਨ੍ਹਾਂ ਗਤੀਵਿਧੀਆਂ ਤੋਂ ਆਪਣੇ ਆਪ ਨੂੰ ਅੱਡਰਾ ਰਖਿਆ ਜਾਵੇ, ਆਪਣੀ ਅੰਤਰ-ਆਤਮਾ ਦੀ ਭਾਲ ਕੀਤੀ ਜਾਵੇ ਅਤੇ ਉਸ ਵਿਚ ਜੀਵਿਆ ਜਾਵੇ। ਤਦ ਇਹ ਗਤੀਵਿਧੀਆਂ ਫੇਰ ਆਪਣੇ ਨਾਲ ਸੰਬੰਧਿਤ ਨਜ਼ਰ ਨਹੀਂ ਆਉਣਗੀਆਂ ਸਗੋਂ ਇਹ ਅੰਤਰ-ਆਤਮਾ ਜਾਂ ਪੁਰਸ਼ ਉਤੇ ਬਾਹਰੀ ਭਾਰ ਜਾਪਣਗੀਆਂ। ਇਨ੍ਹਾਂ ਨੂੰ ਬੜੀ ਆਸਾਨੀ ਨਾਲ ਤਿਆਗਿਆ ਜਾ ਸਕਦਾ ਹੈ ਜਾਂ ਨਸ਼ਟ ਕੀਤਾ ਜਾ ਸਕਦਾ ਹੈ।

ਨੀਂਦ ਅਤੇ ਸੁਪਨੇ ਵੀ ਉਸ ਦੇ ਪ੍ਰਕਾਸ਼ਮਈ ਪੱਖ-ਪ੍ਰਦਰਸ਼ਨ ਹੇਠਾਂ ਆਉਂਦੇ ਹਨ। ਉਸ ਨੇ ਲਿਖਿਆ ਕਿ, 'ਜੇ ਕੋਈ ਵਿਆਖਿਆ ਕਰਨੀ ਜਾਣਦਾ ਹੈ ਤਾਂ ਉਹ ਸੁਪਨਿਆਂ ਵਿਚੋਂ ਇਸ ਕੁਦਰਤ ਅਤੇ ਅਸਲੀ ਕੁਦਰਤ ਦੇ ਰਹੱਸਾਂ ਦਾ ਗਿਆਨ ਪ੍ਰਾਪਤ ਕਰ ਸਕਦਾ ਹੈ।'

'ਦਰਸ਼ਨ' ਸਮੇਂ ਗੁਰੂ ਕਿਵੇਂ ਵਿਚਾਰ ਸੰਚਾਰ ਕਰਦਾ ਹੈ? ਇਸ ਦੀ ਵਿਆਖਿਆ ਕਰਦਿਆਂ ਸ੍ਰੀ ਅਰਵਿੰਦ ਨੇ ਸ੍ਰੀ ਮਾਂ ਬਾਰੇ ਕਿਹਾ, 'ਸ੍ਰੀ ਮਾਂ ਦੋਹਾਂ ਢੰਗਾਂ ਨਾਲ ਬਖ਼ਸ਼ਿਸ਼ ਕਰਦੀ ਹੈ। ਅੱਖਾਂ ਰਾਹੀਂ ਮਨ ਨੂੰ, ਹੱਥਾਂ ਨਾਲ ਭੌਤਿਕ (ਸਰੀਰ) ਨੂੰ। (ਜਦ ਸ਼ਿਸ਼ ਸ੍ਰੀ ਮਾਂ ਨੂੰ ਪ੍ਰਣਾਮ ਕਰਨ ਆਉਂਦੇ ਤਾਂ ਉਹ ਉਨ੍ਹਾਂ ਨੂੰ ਫੁੱਲ ਦੇਂਦੀ ਹੁੰਦੀ ਸੀ, ਜਿਨ੍ਹਾਂ ਵਿਚੋਂ 400 ਕਿਸਮਾਂ ਦੇ ਫੁੱਲਾਂ ਨੂੰ ਉਸ ਨੇ ਵਿਸ਼ੇਸ਼ ਅਧਿਆਤਮਿਕ ਮਹਾਨਤਾ ਬਖ਼ਸ਼ੀ ਸੀ)। ਸ੍ਰੀ ਅਰਵਿੰਦ ਨੇ ਸ੍ਰੀ ਮਾਂ ਵਲੋਂ ਦਿੱਤੇ ਜਾਂਦੇ ਫੁੱਲਾਂ ਦੀ ਮਹਾਨਤਾ ਦੀ ਵਿਆਖਿਆ ਕੀਤੀ, 'ਇਸ ਦਾ ਭਾਵ ਉਸ ਮੰਤਵ ਦੇ ਸਾਕਾਰ ਹੋਣ ਲਈ ਸਹਾਈ ਹੋਣਾ ਹੈ ਜਿਸ ਦੀ ਪ੍ਰਤਿਨਿਧਤਾ ਫੁੱਲ ਕਰਦੇ ਹਨ।'

ਦੇਵੀ ਮਾਂ ਨੇ ਸ਼ਿਸ਼ਾਂ ਨਾਲ ਆਪਣੇ ਰਿਸ਼ਤੇ ਬਾਰੇ ਗੱਲ ਕਰਦਿਆਂ ਕਿਹਾ ਸੀ, 'ਤੁਹਾਡੇ ਅਤੇ ਮੇਰੇ ਵਿਚਕਾਰ ਇਕ ਵਿਸ਼ੇਸ਼ ਨਿੱਜੀ ਸੰਬੰਧ ਹੈ, ਉਨ੍ਹਾਂ ਵਿਚਕਾਰ ਵੀ ਜਿਹੜੇ ਸ੍ਰੀ ਅਰਵਿੰਦ ਵਲ ਮੁੜ ਆਏ ਜਾਂ ਮੇਰੀ ਸਿੱਖਿਆ ਵਲ- ਇਹ ਚੰਗੀ ਤਰ੍ਹਾਂ ਸਮਝਿਆ ਜਾ ਚੁੱਕਾ ਹੈ ਕਿ ਇਥੇ ਦੂਰੀ ਦਾ ਕੋਈ ਅਸਰ ਨਹੀਂ ਹੁੰਦਾ, ਭਾਵੇਂ ਤੁਸੀਂ ਫ਼ਰਾਂਸ ਵਿਚ ਹੋਵੋ, ਭਾਵੇਂ ਤੁਸੀਂ ਦੁਨੀਆ ਦੇ ਦੂਜੇ ਕੋਨੇ ਉਤੇ ਜਾਂ ਪਾਂਡੀਚਰੀ ਵਿਚ ਹੋਵੋ, ਇਹ ਸੰਬੰਧ ਹਮੇਸ਼ਾ ਸੱਚਾ ਅਤੇ ਸਜੀਵ ਰਹਿੰਦਾ ਹੈ। ਜਿਨ੍ਹਾਂ ਨੂੰ ਮੈਂ ਆਪਣੇ ਸ਼ਿਸ਼ ਸਵੀਕਾਰ ਕੀਤਾ, ਜਿਨ੍ਹਾਂ ਨੂੰ ਮੈਂ 'ਹਾਂ' ਕਿਹਾ ਉਨ੍ਹਾਂ ਨਾਲ ਮੇਰਾ ਰਿਸ਼ਤਾ ਸੰਬੰਧ ਨਾਲੋਂ ਵੀ ਉਚੇਰਾ ਹੈ, ਉਨ੍ਹਾਂ ਵਿਚ ਮੇਰਾ ਆਪਾ ਹੈ। ਅਸਲ ਵਿਚ ਮੈਂ ਆਪਣੇ ਆਪ ਨੂੰ ਹਰੇਕ ਲਈ ਜ਼ਿੰਮੇਵਾਰ ਠਹਿਰਾਉਂਦੀ ਹਾਂ, ਉਨ੍ਹਾਂ ਲਈ ਵੀ ਜਿਨ੍ਹਾਂ ਨੂੰ ਮੈਂ ਆਪਣੇ ਜੀਵਨ ਵਿਚ ਕੇਵਲ ਇਕ ਸਕਿੰਟ ਲਈ ਹੀ ਮਿਲੀ ਹਾਂ।'

ਅਤੇ ਇਕ ਹੋਰ ਪ੍ਰਸੰਗ ਵਿਚ, 'ਪ੍ਰਬੀਨਤਾ ਦਾ ਮਤਲਬ ਹੈ ਕਿ ਕਿਸੇ ਅਸਥਿਰਤਾ (ਥਰਕਣ) ਨਾਲ ਕਿਵੇਂ ਸਿਝਣਾ ਹੈ............ਪ੍ਰਬੀਨਤਾ ਦਾ ਮਤਲਬ, ਮਿਸਾਲ ਦੇ ਤੌਰ ਤੇ, ਇਕ ਗਤੀਵਿਧੀ ਨੂੰ ਕਿਸੇ ਸ਼ਬਦ, ਕਿਸੇ ਵਿਆਖਿਆ ਤੋਂ ਬਿਨਾਂ ਕੇਵਲ ਆਪਣੀ ਮੌਜੂਦਗੀ ਨਾਲ ਹੀ ਮਾੜੀ ਤੋਂ ਚੰਗੀ ਵਿਚ ਬਦਲ ਦੇਣਾ ਹੈ। ਸ਼ਬਦ ਦੀ ਵਰਤੋਂ ਕਰਕੇ, ਵਿਆਖਿਆ ਜਾਂ ਵਾਦ ਵਿਵਾਦ ਵਿਚ ਪੈ ਕੇ, ਸਗੋਂ ਕੁਝ ਸ਼ਕਤੀ ਦੀ ਉਪਜ ਨਾਲ ਤੁਸੀਂ ਕਿਸੇ ਹੋਰ ਉਤੇ ਪ੍ਰਭਾਵ ਪਾਉਂਦੇ ਹੋ, ਪਰ ਤੁਸੀਂ ਗਤੀਵਿਧੀ ਉਤੇ ਪ੍ਰਬੀਨਤਾ ਹਾਸਲ ਨਹੀਂ ਕਰਦੇ। ਕਿਸੇ ਗਤੀਵਿਧੀ ਦੇ ਵਿਰੋਧ ਵਿਚ ਇਕ ਬਲਵਾਨ ਅਤੇ ਸੁਚੱਜੀ ਅਸਥਿਰਤਾ, ਜਿਹੜੀ ਕਿਸੇ ਹੋਰ ਅਸਥਿਰਤਾ ਨੂੰ ਰੋਕ ਸਕੇ, ਨੂੰ ਚਾਲੂ ਕਰਨ ਦੀ ਸ਼ਕਤੀ ਦਾ ਨਾਂ ਪ੍ਰਬੀਨਤਾ ਹੈ।

ਜੇ ਕਿਸੇ ਚੀਜ਼ ਦੀ ਵਿਆਖਿਆ ਲਈ ਸ਼ਬਦ ਜ਼ਰੂਰੀ ਹਨ ਤਾਂ ਤੁਹਾਡੇ ਕੋਲ ਅਸਲੀ ਗਿਆਨ ਨਹੀਂ ਹੈ। ਜੇ ਤੁਹਾਨੂੰ ਸਮਝਾਉਂਣ ਲਈ ਮੈਨੂੰ ਉਹ ਸਭ ਕੁਝ ਬੋਲ ਕੇ ਦੱਸਣਾ ਪੈਂਦਾ ਜੋ ਮੈਂ ਕਹਿਣਾ ਚਾਹੁੰਦੀ ਹਾਂ ਤਾਂ ਮੇਰੀ ਕੋਈ ਪ੍ਰਬੀਨਤਾ ਨਹੀਂ, ਮੈਂ ਤਾਂ ਕੇਵਲ ਤੁਹਾਡੀ ਬੁੱਧੀ ਨੂੰ ਹੀ ਪ੍ਰਭਾਵਿਤ ਕਰਦੀ ਹਾਂ ਅਤੇ ਸਮਝਣ ਵਿਚ, ਜਾਣਨ ਦੀ ਇੱਛਾ ਜਾਗ੍ਰਿਤ ਕਰਨ ਵਿਚ, ਆਪਣੇ ਆਪ ਨੂੰ ਅਨੁਸ਼ਾਸਤ ਕਰਨ ਆਦਿ ਵਿਚ ਮਦਦ ਕਰਦੀ ਹਾਂ। ਪਰ ਜੇ ਮੈਂ ਕੇਵਲ ਤੁਹਾਡੇ ਵਲ ਵੇਖ ਕੇ, ਬਿਨਾਂ ਕੁਝ ਬੋਲੇ ਤੁਹਾਨੂੰ ਉਸ ਪ੍ਰਕਾਸ਼ ਵਿਚ ਪ੍ਰਵੇਸ਼ ਕਰਨ ਯੋਗ ਨਹੀਂ ਬਣਾਉਂਦੀ ਜੋ ਤੁਹਾਨੂੰ ਸਮਝਾ ਦੇਵੇ, ਤਾਂ ਮੇਰੀ ਅਗਿਆਨਤਾ ਉਤੇ ਕੋਈ ਵਿਜੈ ਨਹੀਂ।'

# 15. ਸ੍ਰੀ ਅਰਵਿੰਦ ਦੀਆਂ ਰਚਨਾਵਾਂ

ਸ੍ਰੀ ਅਰਵਿੰਦ ਦੀਆਂ ਸਾਰੀਆਂ ਰਚਨਾਵਾਂ ਵਿਚ ਤਿੰਨ ਪੱਖ ਸਾਂਝੇ ਹਨ- ਅੰਗਰੇਜ਼ੀ ਭਾਸ਼ਾ ਵਿਚ ਪੂਰੀ ਮੁਹਾਰਤ, ਜਨਵਰੀ 1908 ਤੋਂ ਪਿੱਛੋਂ ਮੌਨ ਮਨ ਰਾਹੀਂ ਪ੍ਰੇਰਣਾ ਅਤੇ ਹਰੇਕ ਵਸਤੂ ਪ੍ਰਤੀ ਆਪ ਦਾ ਅਖੰਡ ਅਤੇ ਅਧਿਆਤਮਿਕ ਦ੍ਰਿਸ਼ਟੀਕੋਣ। ਜਿਥੋਂ ਤਕ ਪੇਸ਼ ਕੀਤੇ ਗਈ ਵਿਸ਼ੇ ਵਸਤੂ ਦਾ ਸੰਬੰਧ ਹੈ, ਆਪ ਨੇ ਆਪਣਾ ਸਿਧਾਂਤ ਸਿੱਧ ਕਰ ਦਿੱਤਾ ਕਿ ਇਕ ਯੋਗੀ ਕਿਸੇ ਵੀ ਚੀਜ਼ ਨੂੰ ਹੱਥ ਪਾ ਸਕਦਾ ਹੈ। ਆਪ ਦੀਆਂ ਰਚਨਾਵਾਂ ਸਦੀਵੀ ਪ੍ਰੇਰਣਾ ਸ੍ਰੋਤ ਹਨ, ਭਾਵੇਂ ਰਾਜਨੀਤਕ ਜਾਂ ਅਧਿਆਤਮਿਕ ਵਿਸ਼ੇ ਬਾਰੇ ਹੋਣ, ਭਾਵੇਂ ਵਾਰਤਕ ਵਿਚ ਜਾਂ ਕਵਿਤਾ ਵਿਚ।

ਸ੍ਰੀ ਅਰਵਿੰਦ ਕਹਿੰਦੇ ਹਨ, 'ਇਕ ਯੋਗੀ-ਲੇਖਕ ਸਾਹਿੱਤਕਾਰ ਨਹੀਂ ਹੁੰਦਾ ਕਿਉਂਕਿ ਉਹ ਕੇਵਲ ਉਹੀ ਲਿਖਦਾ ਹੈ ਜੋ ਅੰਤਰ-ਇੱਛਾ ਅਤੇ ਸ਼ਬਦ ਉਸ ਨੂੰ ਬਿਆਨ ਕਰਨ ਲਈ ਪ੍ਰੇਰਦੇ ਹਨ। ਇਹੀ ਗੱਲ ਆਪ ਦੀਆਂ ਸਾਰੀਆਂ ਰਚਨਾਵਾਂ ਬਾਰੇ ਕਹੀ ਜਾ ਸਕਦੀ ਹੈ। ਜਿਵੇਂ ਕਿ ਗੁਰੂ ਜੀ ਦਾ ਆਪਣਾ ਕਹਿਣਾ ਹੈ, 'ਯੋਗ ਵਿਚ ਸਭ ਕੁਝ ਸੰਭਵ ਹੈ।' 'ਮੈਨੂੰ ਦਾਰਸ਼ਨਿਕ ਸਮਝਿਆ ਜਾਂਦਾਂ ਹੈ, ਪਰ ਮੈਂ ਕਦੇ ਦਰਸ਼ਨ ਸ਼ਾਸਤਰ ਦਾ ਅਧਿਐਨ ਨਹੀਂ ਕੀਤਾ, ਜੋ ਕੁਝ ਵੀ ਮੈਂ ਲਿਖਿਆ ਹੈ ਉਹ ਯੋਗ ਦੇ ਅਨੁਭਵ ਗਿਆਨ ਅਤੇ ਪ੍ਰੇਰਣਾ ਦੀ ਦੇਣ ਹੈ। ਇਵੇਂ ਹੀ ਮੇਰੀ ਕਾਵਿ ਪ੍ਰਬੀਨਤਾ ਅਤੇ ਸੁਚੱਜੀ ਅਭਿਵਿਅਕਤੀ ਇਨ੍ਹਾਂ ਅਖ਼ੀਰਲੇ ਦਿਨਾਂ ਵਿਚ ਹੀ ਪ੍ਰਾਪਤ ਕੀਤੀ ਗਈ ਹੈ, ਅਧਿਐਨ ਕਰਨ ਨਾਲ ਜਾਂ ਦੂਜਿਆਂ ਨੂੰ ਵੇਖਣ ਨਾਲ ਕਿ ਲੋਕ ਕਿਵੇਂ ਲਿਖਦੇ ਹਨ ਨਹੀਂ ਆਈ, ਸਗੋਂ ਇਹ ਮੇਰੀ ਉਸ ਉਚੇਰੀ ਚੇਤਨਤਾ ਅਤੇ ਮਹਾਨ ਪ੍ਰੇਰਣਾ ਤੋਂ ਆਈ ਹੈ ਜੋ ਇਕ ਉਤਕ੍ਰਿਸ਼ਟ ਅਵਸਥਾ ਦੀ ਦੇਣ ਹੈ।'

ਸ੍ਰੀ ਅਰਿਵੰਦ ਦੀਆਂ ਮੁਢਲੀਆਂ ਰਾਜਨੀਤਕ ਲਿਖਤਾਂ ਅਤੇ ਭਾਸ਼ਣਾਂ ਵਿਚ 'ਨਿਊ ਲੈਂਪਸ ਫ਼ਾਰ ਓਲਡ' ਜੋ 1893 ਈਸਵੀ ਵਿਚ ਇੰਦੂ ਪ੍ਰਕਾਸ਼ ਵਿਚ ਛਪੀ, ਦੀ ਭਵਾਨੀ ਮੰਦਰ ਸਕੀਮ; 1906 ਈਸਵੀ ਤੇ 1908 ਈਸਵੀ ਦੇ ਸਮੇਂ ਬੰਦੇ ਮਾਤ੍ਰਮ ਵਿਚ ਛਪੇ ਇਕ ਸੌ ਤੋਂ ਵਧ ਸੰਪਾਦਕੀ; 'ਧਰਮ ਐਂਡ ਕਰਮ ਯੋਗ' ਵਿਚ 1909-10 ਈਸਵੀ ਵਿਚ ਛਪੀਆਂ ਆਪ ਦੀਆਂ ਲਿਖਤਾਂ, 'ਉਤਰਪਾੜਾ' ਤੇ ਹੋਰ ਭਾਸ਼ਣ ਅਤੇ ਪਾਂਡੀਚਰੀ ਆਉਣ ਤੇ ਪਿੱਛੋਂ ਮਾਂਨਟੇਗ ਚੈਮਸਫ਼ੋਰਡ ਰੀਫ਼ਾਰਮ ਬਾਰੇ ਕੀਤੀ ਗਈ ਟੀਕਾ-ਟਿੱਪਣੀ ਸ਼ਾਮਿਲ ਹੈ। ਆਪ ਵਲੋਂ ਭਾਰਤ ਦੀ ਪੂਰਨ ਸੁਤੰਤਰਤਾ ਉਤੇ ਦਿੰਤਾ ਗਿਆ ਜ਼ੋਰ ਇਨ੍ਹਾਂ ਲਿਖਤਾਂ ਵਿਚ ਇਕ ਪ੍ਰਮੁੱਖ ਲੱਛਣ ਹੈ : ਆਪ ਨੇ ਕਿਹਾ, 'ਭਾਰਤ ਨੂੰ ਜ਼ਰੂਰ ਹੀ ਸੁਤੰਤਰ ਹੋਣਾ ਚਾਹੀਦਾ ਹੈ, ਕੇਵਲ ਆਪਣੇ ਲਈ ਹੀ ਨਹੀਂ, ਸਗੋਂ ਸਮੁੱਚੇ ਸੰਸਾਰ ਦੀ ਖ਼ਾਤਰ।' ਆਪ ਦੇ ਵਿਚਾਰ ਅਨੁਸਾਰ ਸਵਰਾਜ ਦਾ ਆਉਣਾ ਆਧੁਨਿਕ ਹਾਲਾਤ ਵਿਚ ਭਾਰਤ ਦੇ ਪੁਰਾਤਨ ਜੀਵਨ ਦੀ ਪੂਰਤੀ ਸੀ, ਰਾਸ਼ਟਰੀ ਮਹਾਨਤਾ ਵਾਲਾ ਸਤਯੁਗ (ਸੱਚਾਈ ਦਾ ਸਮਾਂ) ਆਉਣਾ

ਸੀ, ਭਾਰਤ ਦੁਆਰਾ ਮੁੜ ਗੁਰੂ ਅਤੇ ਨਿਰਦੇਸ਼ਕ ਦੇ ਮਹਾਨ ਕਾਰਜ ਨੂੰ ਸੰਭਾਲਣਾ ਸੀ, ਰਾਜਨੀਤੀ ਵਿਚ ਵੈਦਾਂਤਕ ਆਦਰਸ਼ ਦੀ ਪੂਰਤੀ ਲਈ ਲੋਕਾਂ ਦੀ ਆਤਮ-ਮੁਕਤੀ ਸੀ, ਇਹੀ ਭਾਰਤ ਲਈ ਅਸਲੀ ਸਵਰਾਜ ਹੈ।...... ਭਾਰਤ ਆਪਣੇ ਰਾਜ ਪ੍ਰਬੰਧ ਨੂੰ ਆਪਣੇ ਹੱਥਾਂ ਵਿਚ ਲੈਣ ਤੋਂ ਬਿਨਾਂ ਰਹਿ ਨਹੀਂ ਸਕਦਾ। ਉਸ ਨੇ ਇਕ ਸੁਤੰਤਰ ਹੋਂਦ ਵਿਚ ਆਪਣਾ ਜੀਵਨ ਜਿਊਣਾ ਹੈ, ਕਿਸੇ ਵਿਦੇਸ਼ੀ ਰਾਜ ਦਾ ਇਕ ਭਾਗ ਬਣ ਕੇ ਜਾਂ ਉਸ ਦੇ ਅਧੀਨ ਰਹਿ ਕੇ ਨਹੀਂ।' ਆਪ ਨੇ ਸਪੱਸ਼ਟ ਤੌਰ ਤੇ ਸੰਕੇਤ ਕੀਤਾ ਕਿ ਸੁਤੰਤਰਤਾ ਸੰਗਰਾਮ ਲਹੀ ਕਿਹੜੇ ਰਾਹ ਅਪਣਾਏ ਜਾਣ-ਇਕ ਪਾਸੇ ਉਦਾਸੀਨ ਟੱਕਰ, ਬਾਈਕਾਟ, ਨਾ-ਮਿਲਵਰਤਨ, ਪਿੰਡਾ ਦੀ ਉਸਾਰੀ ਅਤੇ ਰਾਸ਼ਟਰੀ ਸਿੱਖਿਆ ਅਤੇ ਦੂਜੇ ਪਾਸੇ ਜੇ ਲੋੜ ਪਵੇ ਤਾਂ, ਹਥਿਆਰਬੰਦ ਕ੍ਰਾਂਤੀ ਲਈ ਤਿਆਰੀ। ਇਨ੍ਹਾਂ ਮੁਢਲੀਆਂ ਲਿਖਤਾਂ ਵਿਚ ਵੀ ਭਾਰਤ ਦੇ ਮਹਾਨ ਭੂਤਕਾਲ ਅਤੇ ਇਸ ਦੇ ਮਹਾਨ ਭਵਿੱਖ ਵਿਚ ਵਿਸ਼ਵਾਸ ਦੀ ਸਪੱਸ਼ਟ ਅਤੇ ਸਹੀ ਝਾਕੀ ਚਿਤ੍ਰਣ ਕੀਤੀ ਗਈ ਮਿਲਦੀ ਹੈ।

ਆਪ ਦੀਆਂ ਰਚਨਾਵਾਂ ਵਿਚ ਪੇਸ਼ ਕੀਤੇ ਗਏ ਵਿਚਾਰ ਅੱਜ ਵੀ ਓਨੇ ਹੀ ਸੱਚੇ ਅਤੇ ਪ੍ਰੇਰਣਾਦਾਇਕ ਹਨ ਜਿੰਨੇ ਕਿ ਉਹ 1906 ਈਸਵੀ ਵਿਚ ਸਨ। ਮਾਰਚ 28,1908 ਵਿਚ ਆਪ ਨੇ ਲਿਖਿਆ, 'ਅਸੀਂ ਹਿੰਦੂ ਹਾਂ ਅਤੇ ਸਾਡੀ ਮਨੋਵ੍ਰਿਤੀ ਸੁਭਾਵਿਕ ਤੌਰ ਤੇ ਅਧਿਆਤਮਿਕ ਹੈ ਕਿਉਂਕਿ ਜਿਹੜਾ ਕੰਮ ਮਨੁੱਖਤਾ ਲਈ ਅਸਾਂ ਕਰਨਾ ਹੈ, ਉਹ ਐਸਾ ਹੈ ਜਿਸ ਨੂੰ ਹੋਰ ਕੋਈ ਵੀ ਕੌਮ ਨਹੀਂ ਕਰ ਸਕਦੀ,· ਉਹ ਹੈ ਨਸਲ ਦਾ ਅਧਿਆਤਮੀਕਰਣ......।' ਆਪ ਦੇ ਸੰਪਾਦਕੀ ਨੋਟਾਂ ਵਿਚੋਂ, ਅਪ੍ਰੈਲ 24, 1908 ਨੂੰ ਬੰਦੇ ਮਾਤ੍ਰਮ ਵਿਚਲਾ ਨੋਟ ਆਪ ਦੇ ਰਾਜਨੀਤੀ ਪ੍ਰਤੀ ਦ੍ਰਿਸ਼ਟੀਕੋਣ ਨੂੰ ਬਿਆਨਦਾ ਹੈ, 'ਭਾਰਤ ਦੀ ਪੁਰਾਣੀ ਅਤੇ ਨਵੀਂ ਰਾਜਨੀਤੀ ਪ੍ਰਣਾਲੀ ਵਿਚ ਸਾਨੂੰ ਦੋ ਗੱਲਾਂ ਅੰਤਰ ਦਰਸਾਂਦੀਆਂ ਜਾਪਦੀਆਂ ਹਨ : ਪਹਿਲਾ ਇਸ ਦਾ ਅਤਿ ਯਥਾਰਥਵਾਦ ਅਤੇ ਦੂਜੀ ਇਸ ਦੀ ਪ੍ਰਚੰਡ ਅਧਿਆਤਮਿਕਤਾ।'

ਅਧਿਆਤਮਿਕ ਦਰਸ਼ਨ, ਯੋਗ, ਸੰਸਕ੍ਰਿਤੀ, ਵੇਦ, ਗੀਤਾ ਅਤੇ ਹੋਰ ਵਿਸ਼ਿਆਂ ਬਾਰੇ ਸ੍ਰੀ ਅਰਵਿੰਦ ਦੀਆਂ ਪ੍ਰਮੁਖ ਕਿਰਤਾਂ ਨੂੰ 'ਆਰੀਆ' ਵਿਚ ਲੜੀਬੱਧ ਕੀਤਾ ਗਿਆ ਅਤੇ ਪਿੱਛੋਂ ਇਨ੍ਹਾਂ ਨੂੰ ਸੋਧਿਆ ਗਿਆ ਅਤੇ ਅੱਡ ਅੱਡ ਭਾਗਾਂ ਵਿਚ ਛਾਪਿਆ ਗਿਆ। ਆਪ ਦੀਆਂ ਲਿਖਤਾਂ ਯਥਾਰਥ ਦਾ ਵਰਣਨ ਕਰਦੀਆਂ ਹਨ ਜਿਹੜਾ ਬਿਲਕੁਲ ਨਿਆਂ-ਯੁਕਤ ਅਤੇ ਉਤਕ੍ਰਿਸ਼ਟ ਹੈ ਅਤੇ ਬੌਧਿਕ ਅਤੇ ਵਿਗਿਆਨਕ ਨੇਮਾਂ ਨੂੰ ਅੰਤਰੀਵ ਅਨੁਭਵ ਦੀ ਇਕਸੁਰਤਾ ਨਾਲ ਪੈਦਾ ਕੀਤਾ ਗਿਆ ਹੈ। ਇਹ ਰਚਨਾਵਾਂ ਆਪ ਦੇ ਅਧਿਐਨ ਅਤੇ ਗੰਭੀਰ ਸਮਾਧੀ ਦਾ ਸਿੱਟਾ ਹਨ ਅਤੇ ਇਹ ਨਾ ਕੇਵਲ ਹੋਂਦ (ਜੀਵਨ) ਦੀਆਂ ਉੱਚਤਮ ਸਮੱਸਿਆਵਾਂ ਦਾ ਵਿਸ਼ਾਲ ਦ੍ਰਿਸ਼ਟੀਕੋਣ ਪੇਸ਼ ਕਰਦੀਆਂ ਹਨ ਅਤੇ ਨਾ ਹੀ ਕੇਵਲ ਨਿਸਚੇ ਰੂਪ ਵਿਚ ਭਵਿੱਖ ਦੀਆਂ ਸੰਭਾਵਨਾਵਾਂ ਦੀ ਭਵਿੱਖ ਬਾਣੀ ਕਰਦੀਆਂ ਹਨ, ਸਗੋਂ ਅਧਿਆਤਮਿਕ ਵਿਕਾਸ (ਅਖੰਡ ਯੋਗ), ਅਧਿਆਤਮੀ ਸਮਾਜ ਦੇ ਨਿਕਾਸ ਅਤੇ ਮਨੁੱਖ ਦੀ ਅਨੇਕਤਾ ਵਿਚ ਏਕਤਾ ਦੀ ਅਨੁਭਵਤਾ ਲਈ ਵੀ ਮਹੱਤਵਪੂਰਣ ਅਗਵਾਈ ਕਰਦੀਆਂ ਹਨ।

ਦੈਵੀ ਪੂਰਣਤਾ ਵਿਚ ਪ੍ਰਫੁੱਲਤ ਹੋਣਾ ਮਨੁੱਖੀ ਜੀਵਨ ਦਾ ਇਕ ਸੱਚਾ ਨਿਯਮ

ਹੈ ਅਤੇ ਕ੍ਰਾਂਤੀ ਅਰਥ ਹੈ। 'ਮਨੁੱਖ ਦੀ ਮਾਤ ਲੋਕੀ ਹੋਂਦ ਨੂੰ ਇਸ ਦੇ ਅਸਲੀ ਸਰੂਪ ਵਿਚ ਢਾਲਣਾ' ਇਹ ਸ੍ਰੀ ਅਰਵਿੰਦ ਦੇ ਦਰਸ਼ਨ ਦਾ ਮੂਲ ਸਿਧਾਂਤ ਹੈ। ਆਪਣੀ ਅਤਿ ਸੁੰਦਰ ਰਚਨਾ, 'ਦੀ ਲਾਈਫ਼ ਡੀਵਾਈਨ' ਵਿਚ ਸ੍ਰੀ ਅਰਵਿੰਦ ਵੈਦਾਂਤਿਕ ਨਜ਼ਰੀਏ ਤੋਂ ਗੱਲ ਸ਼ੁਰੂ ਕਰਦੇ ਹਨ। ਵਿਅਕਤਿਤਵ ਦਾ ਸੰਕਲਪ, ਮਨ ਅਤੇ ਜੀਵਨ, ਸੱਚਿਦਾਨੰਦ ਅਤੇ ਗਿਆਨ ਦੀ ਦੁਨੀਆ ਅਤੇ ਅਗਿਆਨਤਾ, ਪੁਨਰ ਜਨਮ ਅਤੇ ਆਤਮਾ ਬਾਰੇ ਇਸੇ ਨਜ਼ਰੀਏ ਤੋਂ ਚਰਚਾ ਕਰਦੇ ਹਨ। ਇਸ ਦੀ ਸਾਮਗਰੀ ਦੇ ਆਧਾਰ ਤੇ ਆਪਣੇ ਵਿਸ਼ਾਲ ਅਦਵੈਤ ਦੀ ਸਥਾਪਨਾ ਕਰਨ ਦੀ ਕੋਸ਼ਿਸ਼ ਕੀਤੀ ਹੈ। ਆਪ ਨੇ ਦੱਸਿਆ ਹੈ ਕਿ ਮਨ ਅਤੇ ਜੀਵਨ ਅਤੇ ਪਦਾਰਥ ਦੀ ਉਤਪਤੀ ਅਧਿਆਤਮਕ ਮਨ ਜਾਂ ਪਰਮ ਮਨ, ਜੋ ਬ੍ਰਹਿਮੰਡ ਦੀ ਹੋਂਦ ਦਾ ਆਸਰਾ ਹੈ, ਰਾਹੀਂ ਆਤਮਾ ਤੋਂ ਹੁੰਦੀ ਹੈ। ਮਨ ਦਾ ਪਰਮ ਮਨ ਵਿਚ ਵਿਕਾਸ ਕਰਕੇ ਮਨੁੱਖ ਸੰਸਾਰ ਵਿਚ ਅਸਲੀ ਰੂਪ, ਯਥਾਰਥ ਸਤਿ ਅਤੇ ਜੀਵਨ ਦੇ ਉੱਚਤਮ ਨਿਯਮ ਤੇ ਪਹੁੰਚ ਜਾਂਦਾ ਹੈ। ਆਤਮਾ ਹੀ ਸੱਚਿਦਾਨੰਦ ਹੈ ਅਤੇ ਸੰਸਾਰ ਤੇ ਇਸ ਦੇ ਵਿਚਕਾਰ ਕੋਈ ਅਸਾਧ ਮਤ-ਵਿਰੋਧ ਨਹੀਂ। ਅਸੀਂ ਇਸ ਸੰਸਾਰ ਨੂੰ ਕੇਵਲ ਅਗਿਆਨਤਾ ਦੀਆਂ ਅੱਖਾਂ ਨਾਲ ਹੀ ਵੇਖਦੇ ਹਾਂ ਅਤੇ ਸਾਨੂੰ ਇਸ ਨੂੰ ਗਿਆਨ ਦੀਆਂ ਅੱਖਾਂ ਨਾਲ ਵੇਖਣਾ ਚਾਹੀਦਾ ਹੈ। ਸਾਡੀ ਅਗਿਆਨਤਾ, ਆਪ ਹੀ ਪਦਾਰਥ ਦੀ ਪ੍ਰਤੱਖ ਚੇਤਨਤਾ ਦੀ ਪੇਚੀਦਗੀ ਤੋਂ ਵਿਕਸਿਤ ਹੁੰਦਾ ਅਤੇ ਆਪਣੀ ਚੇਤਨ ਅਖੰਡਤਾ ਵਲ ਪਰਤਦਾ ਗਿਆਨ ਹੈ। ਇਸ ਪਰਤਾਵੇ ਨੂੰ ਸਿਰੇ ਚਾੜ੍ਹਨ ਅਤੇ ਮਨੁੱਖਾ ਜਗਤ ਵਿਚ ਅਧਿਆਤਮਿਕ ਜੀਵਨ ਨੂੰ ਸਾਖਿਆਤ ਕਰਨ ਲਈ ਪੁਨਰ ਜਨਮਾਂ ਦੀ ਲੜੀ ਮੌਕਾ ਪ੍ਰਦਾਨ ਕਰਦੀ ਹੈ। ਆਪ ਵਿਕਾਸ ਦੀ ਸੱਚਾਈ ਨੂੰ ਸਵੀਕਾਰ ਕਰਦੇ ਹਨ, ਪਰ ਇਸ ਨੂੰ ਓਨਾਂ ਪੱਛਮ ਵਲੋਂ ਦਿੱਤੇ ਗਏ ਭੌਤਿਕ ਰੂਪ ਵਿਚ ਨਹੀਂ, ਜਿੰਨਾ ਕਿ ਦਾਰਸ਼ਨਿਕ ਸੱਚਾਈ, ਜੀਵਨ ਅਤੇ ਮਨ ਦੀਆਂ ਗੁੰਝਲਾਂ ਅਤੇ ਪਦਾਰਥ ਵਿਚ ਆਤਮਾ ਅਤੇ ਇਨ੍ਹਾਂ ਦੀ ਅਗਾਂਹ ਵਧੂ ਅਭਿਵਿਆਕਤੀ ਦੇ ਰੂਪ ਵਿਚ। ਇਸ ਵਿਕਾਸ ਦੇ ਸਿਖਰ ਉਤੇ ਅਧਿਆਤਮ ਜੀਵਨ ਅਤੇ ਦੈਵੀ ਜੀਵਨ ਹੈ।

'ਔਨ ਦੀ ਵੇਦ' ਵਿਚ ਸ੍ਰੀ ਅਰਵਿੰਦ ਨੇ ਵੇਦਾਂ ਵਿਚ ਵਰਤੇ ਗਏ ਚਿੰਨ੍ਹਾਂ ਦੇ ਰਹੱਸ ਨੂੰ ਪ੍ਰਗਟ ਕੀਤਾ ਅਤੇ ਕਰਮ ਕਾਂਡ ਦੁਆਰਾ ਇਨ੍ਹਾਂ ਬਾਰੇ ਪੈਦਾ ਹੋਈ ਅਸਪੱਸ਼ਟਤਾ ਨੂੰ ਦੂਰ ਕੀਤਾ ਹੈ।

ਆਪ ਦੀ ਰਚਨਾ 'ਐਸੇਜ਼ ਔਨ ਦੀ ਗੀਤਾ' ਭਗਵਤ ਗੀਤਾ ਦੀ ਬੌਧਿਕ (ਪ੍ਰਕਾਸ਼ਮਈ) ਵਿਆਖਿਆ ਹੈ। ਇਹ ਇਸ ਨੂੰ (ਗੀਤਾ ਨੂੰ) ਆਤਮਿਕ ਸਤਿ ਤੇ ਜੀਵਨ ਸਤਿ ਦੇ ਵਿਸ਼ਾਲ ਅਤੇ ਕਠਿਨ ਭਾਗ ਉਤੇ ਇਕ ਪ੍ਰਭਾਵਸ਼ਾਲੀ ਉਪਯੋਗ ਮੰਨਦੀ ਹੈ। ਕਾਰਜ ਅਤੇ ਉਸ ਢੰਗ ਦਾ ਜਿਸ ਨਾਲ ਕਾਰਜ ਸਾਨੂੰ ਆਤਮਾ ਵਿਚ ਜਨਮ ਲੈਣ ਵਿਚ ਸਹਾਈ ਹੋ ਸਕਦਾ ਹੈ ਅਤੇ ਅਧਿਆਤਮਿਕ ਜੀਵਨ ਵਲ ਇਕਰੂਪਤਾ ਲਿਆਂਦੀ ਜਾ ਸਕਦੀ ਹੈ। ਸਾਡੀ ਅਸਲੀ ਆਤਮਾ ਅਤੇ ਆਪਾ ਆਪਣੇ ਅੰਤਰ-ਜਗਤ ਦੀ ਅਗਿਆਨਤਾ ਕਰਕੇ ਇਕ ਝੂਠੀ ਸਮਾਨਤਾ ਕਰਕੇ, ਤੇ ਸਾਡੇ ਮਨ ਜੀਵਨ ਤੇ ਸਰੀਰ ਦੀ ਬਾਹਰੀ ਯਾਂਤ੍ਰਿਕਤਾ ਵਿਚ ਰਲਗੱਡ ਹੋਣ ਕਰਕੇ ਸਾਡੀ ਚੇਤਨਤਾ ਤੋਂ ਪਰੇ ਹੈ, ਪਰ ਜੇ ਮਨੁੱਖ ਦੀ ਕਾਰਜਸ਼ੀਲ ਆਤਮਾ ਆਪਣੇ ਕੁਦਰਤੀ ਢੰਗ ਨਾਲ ਇਕ ਵਾਰ ਇਸ

ਸਮਾਨਤਾ ਤੋਂ ਵਾਪਸ ਪਰਤ ਸਕੇ, ਜੋ ਇਹ ਆਪਣੇ ਅੰਤਰ-ਯਥਾਰਥ ਦੇ ਸਮੁੱਚੇ ਵਿਸ਼ਵਾਸ ਵਿਚ ਵੇਖ ਸਕੇ ਅਤੇ ਜੀਉ ਸਕੇ, ਤਾਂ ਸਭ ਕੁਝ ਬਦਲ ਜਾਂਦਾ ਹੈ, ਜੀਵਨ ਅਤੇ ਹੋਂਦ ਇਕ ਨਵਾਂ ਰੂਪ ਗ੍ਰਹਿਣ ਕਰ ਲੈਂਦੇ ਹਨ, ਕਾਰਜ ਅੱਡਰੇ ਅਰਥ ਅਤੇ ਸਰੂਪ ਧਾਰਣ ਕਰ ਲੈਂਦਾ ਹੈ। ਇੰਜ ਸਾਡੀ ਹੋਂਦ ਪ੍ਰਕ੍ਰਿਤੀ ਦੀ ਇਕ ਅਹੰ ਭਰੀ ਉਪਜ ਨਹੀਂ ਰਹਿ ਜਾਂਦੀ ਸਗੋਂ ਇਹ ਦੈਵੀਪਨ ਦੀ ਵਿਸ਼ਾਲਤਾ, ਅਮਰ ਅਤੇ ਅਧਿਆਤਮਿਕ ਸ਼ਕਤੀ ਹੋ ਨਿਬੜਦੀ ਹੈ। ਸਾਡੀ ਚੇਤਨਤਾ, ਸੀਮਿਤ ਅਤੇ ਸੰਘਰਸ਼ੀ ਮਨ ਤੇ ਸੂਖਮ ਰਚਨਾ ਦੀ ਨਾ ਰਹਿ ਕੇ ਸਗੋਂ ਇਕ ਅਸੀਮ, ਦੈਵੀ ਅਤੇ ਅਧਿਆਤਮਿਕ ਚੇਤਨਤਾ ਹੋ ਜਾਂਦੀ ਹੈ। ਸਾਡੀ ਇੱਛਾ ਅਤੇ ਕਾਰਜ ਵੀ ਇਸ ਪਾਬੰਦ ਵਿਅਕਤਿਤਵ ਅਤੇ ਇਸ ਦੇ ਅਹੰ ਦੀ ਉਪਜ ਨਹੀਂ ਰਹਿ ਜਾਂਦੇ ਸਗੋਂ ਇਕ ਦੈਵੀ ਅਤੇ ਅਧਿਆਤਮਿਕ ਇੱਛਾ ਅਤੇ ਕਾਰਜ ਹੋ ਜਾਂਦੇ ਹਨ, ਇਹ ਵਿਆਪਕ (ਪ੍ਰਭੂ) ਦੀ ਇੱਛਾ ਅਤੇ ਸ਼ਕਤੀ ਹੁੰਦੇ ਹਨ, ਸਰਵਸ੍ਰੇਸ਼ਠ ਹੁੰਦੇ ਹਨ, ਪਰਮ ਆਤਮਾ ਤੇ ਮਹਾਨ ਜੋਤਿ ਮਨੁੱਖ ਸਰੀਰ ਰਾਹੀਂ ਸੁਤੰਤਰ ਕਾਰਜ ਕਰ ਰਹੀ ਹੁੰਦੀ ਹੈ।

'ਸਿਨਥੇਸਸ ਆਫ਼ ਯੋਗ' ਵਿਚ ਸ੍ਰੀ ਅਰਵਿੰਦ ਨੇ ਅਧਿਆਤਮਿਕ ਸਵੈ-ਨਿਯੰਤਰਣ ਦੀਆਂ ਅਨੇਕ ਧਾਰਾਵਾਂ ਦੇ ਨਿਯਮਾਂ ਅਤੇ ਢੰਗਾ ਦਾ ਭਰਪੂਰ ਦ੍ਰਿਸ਼ਟੀਕੋਣ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਹੈ, ਅਤੇ ਉਹਨਾਂ ਢੰਗਾ ਦਾ ਵੀ ਜਿਹੜੇ ਮਨੁੱਖਾ ਹੋਂਦ ਵਿਚ ਦੈਵੀ ਅਖੰਡਤਾ ਲਿਆ ਸਕਦੇ ਹਨ।

'ਆਈਡੀਅਲ ਆਫ਼ ਹਿਉਮਨ ਯੂਨਿਟੀ' ਵਿਚ ਆਪ ਨੇ ਨੇੜੇ ਦੀ ਅਭੇਦਤਾ ਬਾਰੇ ਮਨੁੱਖਤਾ ਦੇ ਆਧੁਨਿਕ ਝੁਕਾਉ ਨੂੰ ਲਿਆ ਹੈ ਅਤੇ ਇਸ ਦੀਆਂ ਪ੍ਰਵਿਰਤੀਆਂ ਨੂੰ ਸਲਾਹੁਣ ਦੀ ਕੋਸ਼ਿਸ਼ ਕੀਤੀ ਹੈ ਅਤੇ ਦੱਸਣਾ ਚਾਹਿਆ ਹੈ ਕਿ ਅਸਲੀ ਮਨੁੱਖੀ ਏਕਤਾ ਪ੍ਰਾਪਤ ਕਰਨ ਲਈ ਇਸ ਵਿਚ ਕੀ ਘਾਟ ਹੈ।

'ਹਿਊਮਨ ਸਾਈਕਲ' ਜੋ ਮੂਲ ਰੂਪ ਵਿਚ 'ਸਾਈਕਾਲੋਜੀ ਆਫ਼ ਸੋਸ਼ਲ ਡੀਵੈਲਪਮੈਂਟ' ਦੇ ਨਾਂ ਹੇਠਾਂ ਛਾਪੀ ਗਈ, ਵਿਚ ਆਪ ਨੇ ਦੱਸਿਆ ਹੈ ਕਿ ਭਵਿੱਖ ਦਾ ਸਮਾਜ ਕਿਵੇਂ ਅਧਿਆਤਮਿਕ ਸਮਾਜ ਹੋ ਸਕਦਾ ਹੈ। ਸ੍ਰੀ ਅਰਵਿੰਦ ਦਾ ਸਮਾਜ ਦਰਸ਼ਨ ਆਪ ਦੇ ਅਧਿਆਤਮਿਕ ਦਰਸ਼ਨ ਦਾ ਹੀ ਇਕ ਅੰਗ ਹੈ। ਆਪਣੇ ਸ਼ਿਸ਼ ਨੂੰ ਲਿਖੀਆਂ ਗਈਆਂ ਚਿੱਠੀਆਂ, ਅਰਵਿੰਦ ਸਾਹਿੰਤ ਦਾ ਇਕ ਮਹੱਤਵਪੂਰਣ ਅੰਗ ਹਨ। ਆਪ ਨੂੰ ਹਜ਼ਾਰਾਂ ਚਿੱਠੀਆਂ ਪ੍ਰਾਪਤ ਹੋਈਆਂ ਅਤੇ ਆਪ ਦਾ ਬਹੁਤਾ ਸਮਾਂ ਇਨ੍ਹਾਂ ਦੇ ਜਵਾਬ ਦੇਣ ਵਿਚ ਹੀ ਖ਼ਰਚ ਹੁੰਦਾ ਸੀ। ਇਹ ਚਿੱਠੀਆਂ ਮਨੁੱਖਾ ਜੀਵਨ ਨਾਲ ਸੰਬੰਧਿਤ ਲਗਭਗ ਹਰ ਵਿਸ਼ੇ ਬਾਰੇ ਹਨ- ਪਰਮਾਤਮਾ, ਪ੍ਰਕ੍ਰਿਤੀ, ਮਨੁੱਖ, ਹਸਤੀ ਦੀ ਸਤਹ ਤੇ ਭਾਗ, ਸਮਾਧੀ, ਹਾਥਯੋਗ, ਤੰਤ੍ਰ, ਨੀਂਦ ਤੇ ਸੁਪਨੇ, ਮਨ, ਅੰਤਰ-ਦ੍ਰਿਸ਼ਟੀ, ਰੋਗ, ਬੁੱਧੀ, ਕਲਾ, ਸਾਹਿੱਤ, ਸਾਧਨਾ ਦੇ ਰੂਪ ਵਿਚ ਕੰਮ, ਗੂੜ੍ਹ ਗਿਆਨ, ਬ੍ਰਹਮਚਾਰੀਯ, ਖ਼ੁਰਾਕ, ਕਿਸਮਤ, ਕਰਮ, ਪੁਨਰ-ਜਨਮ, ਸਾਹਿੱਤਕ ਆਲੋਚਨਾ, ਸੰਸਕ੍ਰਿਤੀ, ਵਿਸ਼ਵ-ਮਸਲੇ, ਸਮਾਜਕ ਸਮੱਸਿਆਵਾਂ, ਕਾਵਿ ਰਚਨਾ ਲਈ ਅਗਵਾਈ, ਪੈਸਾ, ਅਤੀਮਾਨਸਿਕ ਪਲਟਾ ਆਦਿ। 'ਸਮੁੱਚਾ ਜੀਵਨ ਯੋਗ ਹੈ' ਵਾਲੇ ਆਪ ਦੇ ਸਿਧਾਂਤ ਵਿਚ ਇਸ ਦੀ ਅਖੰਡ ਦ੍ਰਿਸ਼ਟੀ ਤੋਂ, ਸਭ ਕਾਰਜ ਆ ਜਾਂਦੇ ਹਨ।

'ਫ਼ਾਊਂਡੇਸ਼ਨ ਆਫ਼ ਇੰਡੀਅਨ ਕਲਚਰ' ਵਿਚ ਸ੍ਰੀ ਅਰਵਿੰਦ ਭਾਰਤੀ ਧਰਮ, ਕਲਾ, ਬੁੱਤ ਕਲਾ, ਵਿਦਿਆ, ਨੀਤੀ ਆਦਿ ਪਿੱਛੇ ਕੰਮ ਕਰ ਰਹੀ ਭਾਰਤੀ ਆਤਮਾ ਦੀ ਗੱਲ ਕਰਦੇ ਹਨ, ਅਤੇ ਇਹ ਕਹਿੰਦਿਆਂ ਆਪ ਦੱਸਦੇ ਹਨ ਕਿ ਕਿਵੇਂ ਭਾਰਤ ਦੀ ਸੰਸਕ੍ਰਿਤੀ ਆਪਣੀ ਆਤਮਾ ਅਤੇ ਮੰਤਵ ਦੀ ਅਭਿਵਿਅਕਤੀ ਹੈ, 'ਕਿਸੇ ਵੀ ਰਸਮੀ ਸੰਕੁਚਿਤ ਅਰਥਾਂ ਵਿਚ ਅਸੀਂ ਆਪਣੇ ਇਕੱਲੇ ਨਹੀਂ ਰਹਿ ਸਕਦੇ, ਕਿਉਂਕਿ ਸਾਡੇ ਲਈ ਆਪਣੇ ਆਲੇ-ਦੁਆਲੇ ਦੇ ਜਗਤ ਦਾ ਧਿਆਨ ਰਖਣਾ ਅਤੇ ਇਸ ਦਾ ਸੁਤੰਤਰ ਗਿਆਨ ਪ੍ਰਾਪਤ ਕਰਨਾ ਵੀ ਜ਼ਰੂਰੀ ਹੈ, ਨਹੀਂ ਤਾਂ ਇਸ ਅਸੀਂ ਨਹੀਂ ਰਹਿ ਸਕਦੇ।'

'ਸਾਨੂੰ ਸੰਸਕ੍ਰਿਤੀ ਦੇ ਹਰ ਖੇਤਰ ਵਲ ਵੇਖਣਾ ਚਾਹੀਦਾ ਹੈ, ਸਦਾ ਇਹ ਗੱਲ ਧਿਆਨ ਵਿਚ ਰਖਦਿਆਂ ਕਿ ਭਾਰਤੀ ਆਤਮਾ ਅਤੇ ਭਾਰਤੀ ਆਦਰਸ਼ ਕੀ ਹੈ? ਅਸੀਂ ਵੇਖਣਾ ਹੈ ਕਿ ਇਹ ਵਰਤਮਾਨ ਸਥਿਤੀ ਵਿਚ ਅਤੇ ਹਰ ਖੇਤਰ ਦੀਆਂ ਸੰਭਾਵਨਾਂਵਾਂ ਵਿਚ ਕਿਵੇਂ ਲਾਗੂ ਹੋ ਸਕਦੇ ਹਨ ਅਤੇ ਕਿਵੇਂ ਇਕ ਨਵੀਂ ਜੇਤੂ ਸਿਰਜਨਾ ਵਲ ਖੜਦੇ ਹਨ।'

'ਦੀ ਮਦਰ', 'ਦੀ ਆਵਰ ਆਫ਼ ਗਾਡ', 'ਦੀ ਪ੍ਰਾਬਲਮ ਆਫ਼ ਰੀਬਰਥ' ਆਦਿ ਸ੍ਰੀ ਅਰਵਿੰਦ ਦੀਆਂ ਛੋਟੀਆਂ ਰਚਨਾਵਾਂ ਵੀ ਅਨੇਕ ਸਮੱਸਿਆਵਾਂ ਅਤੇ ਵਿਸ਼ਿਆਂ ਬਾਰੇ ਅਰਵਿੰਦ ਦੀ ਚੇਤਨਤਾ ਦਾ ਪ੍ਰਕਾਸ਼ ਵੰਡਦੀਆਂ ਹਨ। ਸਹੀ ਅਰਥਾਂ ਵਿਚ ਆਪ ਦੀ ਸਫਲ ਅਭਿਵਿਅਕਤੀ ਦਾ ਅੰਦਾਜ਼ਾ ਲਾਉਣ ਲਈ ਇਨ੍ਹਾਂ ਨੂੰ ਪੜ੍ਹਨ ਦੀ ਲੋੜ ਹੈ। ਇਹ ਪਾਠਕ ਦੇ ਅੰਦਰ ਨੂੰ ਨੂਰੋ ਨੂਰ ਕਰਦੀਆਂ ਹਨ, ਖੁਲ੍ਹੇ ਆਕਾਸ਼ ਦੇ ਦਰਸ਼ਨ ਕਰਾਉਂਦੀਆਂ ਹਨ ਅਤੇ ਉਸ ਦਾ ਇਕ ਪ੍ਰਭਾਵਸ਼ਾਲੀ ਚਿੱਤਰ ਪੇਸ਼ ਕਰਦੀਆਂ ਹਨ ਜਿਸ ਦਾ ਇਹ ਸੰਸਾਰ ਬਣਿਆ ਹੈ।

'ਦੀ ਫ਼ਿਊਚਰ ਪੋਇਟਰੀ' ਵਿਚ ਅਰਵਿੰਦ ਬਿਆਨਦੇ ਹਨ, 'ਪਰਮ ਵਿਸਮਾਦ ਦੀਆਂ ਘੜੀਆਂ ਵਿਚ, ਕਵਿਤਾ ਸ੍ਰਿਸ਼ਟੀ ਰਚਨਾ ਪਿੱਛੇ ਕੰਮ ਕਰ ਰਹੀ ਦੈਵੀ ਯਥਾਰਥਕਤਾ ਨੂੰ ਬਿਆਨ ਕਰਨ ਦੀ ਕੋਸ਼ਿਸ਼ ਕਰਦੀ ਰਹੀ ਹੈ। ਪਰ ਭਵਿੱਖ ਵਿਚ ਇਸ ਨੂੰ ਵਧੇਰੇ ਚੇਤੰਨ ਨਿਸ਼ਾਨਾ ਅਤੇ ਦ੍ਰਿੜ੍ਹ ਉਪਰਾਲਾ ਬਣਾਉਣ ਦੇ ਆਸਾਰ ਨਜ਼ਰ ਆਉਂਦੇ ਹਨ। ਭਵਿੱਖ ਦੀ ਕਵਿਤਾ ਨੇ ਮਨੁੱਖ ਦੀ ਗੰਭੀਰ ਆਤਮਾ ਦੇ ਬਚਨਾਂ ਅਤੇ ਵਸਤਾਂ ਵਿਚਲੀ ਵਿਆਪਕ ਆਤਮਾ ਦੀਆਂ ਸਮੱਸਿਆਵਾਂ ਨੂੰ ਹੱਲ ਕਰਨਾ ਹੈ। ਇਸ ਮਨੋਰਥ ਅਤੇ ਅਨੁਭਵ ਲਈ ਇਸ ਨੇ ਪ੍ਰੇਰਨਾਮਈ ਸੁਹਜ ਰੂਪ ਅਤੇ ਪ੍ਰਗਟਾਊ ਭਾਸ਼ਾ ਦੀ ਭਾਲ ਕਰਨੀ ਹੈ। ਭਵਿੱਖ ਦੀ ਕਾਵਿ ਕਲਾ ਆਵੱਸ਼ਕ ਅਤੇ ਨਿਰਣੇਜਨਕ ਮਸਾਲਾ ਸ਼ਾਇਦ ਇਹ ਲੱਭਣਾ ਹੋਵੇਗਾ ਕਿ (ਕਾਵਿ) ਆਤਮਾ ਨੂੰ ਨਿਯਤ ਕਰਨਾ ਜਾਂ ਪੇਸ਼ ਕਰਨਾ ਸਾਹਿੱਤਕ ਰੂਪ ਦਾ ਕੰਮ ਨਹੀਂ, ਸਗੋਂ ਇਹ ਕਾਵਿ ਆਤਮਾ ਹੀ ਹੈ ਜੋ ਆਪਣੇ ਵਿਚੋਂ ਰੂਪ ਅਤੇ ਸ਼ਬਦ ਦਾ ਨਿਰਮਾਣ ਕਰਦੀ ਹੈ।

'ਸਾਵਿਤਰੀ', ਜੋ ਇਕ ਪੌਰਾਣਿਕ ਕਥਾ ਅਤੇ ਇਕ ਚਿੰਨ੍ਹ ਦੇ ਰੂਪ ਹੈ, ਸ੍ਰੀ ਅਰਵਿੰਦ ਦੀ ਪਿਛਲੇਰੀ ਅਤੇ ਮਹਾਨ ਕਵਿਤਾ ਹੈ। ਸੈਲਾਨੀ ਛੰਦ ਵਿਚ ਇਸ ਦੀਆਂ 23,800 ਸਤਰਾਂ, ਇਸ ਨੂੰ ਅੰਗਰੇਜ਼ੀ ਸਾਹਿੱਤ ਵਿਚ ਸਭ ਤੋਂ ਵੱਡਾ ਮਹਾਂ ਕਾਵਿ ਬਣਾਉਂਦੀਆਂ ਹਨ। ਸ੍ਰੀ ਅਰਵਿੰਦ ਨੇ ਇਸ ਨੂੰ ਇੰਜ ਬਿਆਨ ਕੀਤਾ, '......ਵਸਤਾਂ ਬਾਰੇ ਨਵੇਂ ਦ੍ਰਿਸ਼ਟੀਕੋਣ

ਦੀ ਵਿਆਖਿਆ ਵਾਲੀ ਇਹ ਨਵੀਂ ਰਹੱਸਮਈ ਕਵਿਤਾ ਹੈ.......।' ਆਪ ਨੇ ਕਿਹਾ, 'ਮੈਂ ਸਾਵਿਤਰੀ ਨੂੰ ਚੜ੍ਹਦੀਆਂ ਕਲਾਂ ਦੇ ਸਾਧਨ ਲਈ ਵਰਤਿਆ ਹੈ। ਇਕ ਵਿਸ਼ੇਸ਼ ਮਾਨਸਿਕ ਪੱਧਰ ਨਾਲ ਮੈ ਇਸ ਨੂੰ ਸ਼ੁਰੂ ਕੀਤਾ, ਹਰ ਵਾਰ ਜਦ ਮੈਂ ਉਚੇਰੀ (ਮਾਨਸਿਕ) ਅਵਸਥਾ ਨੂੰ ਪਹੁੰਚਿਆ, ਮੈਂ ਇਸ ਪੱਧਰ ਤੋਂ ਇਸ ਨੂੰ ਦੁਬਾਰਾ ਲਿਖਿਆ। ਹੋਰ ਮੈਂ ਇਸ ਗੱਲ ਵਲ ਖ਼ਾਸਾ ਧਿਆਨ ਦਿੱਤਾ ਕਿ ਜੇ ਕੋਈ ਭਾਗ ਮੈਨੂੰ ਮਨ ਦਾ ਕਿਸੇ ਨੀਵੀਂ ਪੱਧਰ ਤੋਂ ਪੈਂਦਾ ਹੋਇਆ ਲੱਗਾ, ਮੈਂ ਉਸ ਨੂੰ ਛੱਡ ਦੇਣ ਵਿਚ ਸੰਤੁਸ਼ਟ ਨਾ ਹੋਇਆ, ਕਿਉਂਕਿ ਉਹ ਵੀ ਚੰਗੀ ਕਵਿਤਾ ਸੀ। ਜਿਥੋਂ ਤਕ ਹੋ ਸਕਿਆ ਸਭ ਕੁਝ ਇਕੋ ਖ਼ਜ਼ਾਨੇ ਵਿਚੋਂ ਹੀ ਸੀ। ਅਸਲ ਵਿਚ ਮੈਂ ਸਾਵਿਤਰੀ ਨੂੰ ਲਿਖ ਕੇ ਖ਼ਤਮ ਕਰਨ ਵਾਲੀ ਕਵਿਤਾ ਨਹੀਂ ਸਮਝਦਾ ਸਗੋਂ ਇਕ ਅਨੁਭਵ ਖੇਤਰ ਸਮਝਦਾ ਹਾਂ। ਇਹ ਵੇਖਣ ਲਈ ਕਿ ਆਪਣੀ ਯੋਗਿਕ ਚੇਤਨਤਾ ਨਾਲ ਕਿਥੋਂ ਤਕ ਕਵਿਤਾ ਰਚੀ ਜਾ ਸਕਦੀ ਹੈ ਅਤੇ ਇਸ ਨੂੰ ਕਿਵੇਂ ਸਿਰਜਨਾਤਮਕ ਬਣਾਇਆ ਜਾ ਸਕਦਾ ਹੈ।' ਅਤੇ ਹੋਰ,' 'ਸਾਵਿਤਰੀ' ਇਕ ਪ੍ਰਮਾਣ ਹੈ ਵੇਖਣ ਦਾ, ਐਸੇ ਅਨੁਭਵ ਦਾ ਜੋ ਸਾਧਾਰਨ ਕਿਸਮ ਦਾ ਨਹੀਂ ।'

ਅਸਲੀ ਅਰਥਾਂ ਵਿਚ 'ਸਾਵਿਤਰੀ' ਸਭ ਦਰਸ਼ਨ ਸ਼ਾਸਤਰਾਂ, ਤੇ ਮਨੁੱਖ ਦੇ ਸਭ ਧਰਮਾਂ ਤੋਂ ਉਪੱਰਲਾ ਗਿਆਨ ਹੈ। ਇਹ ਇਕ ਅਧਿਆਤਮਿਕ ਮਾਰਗ ਹੈ, ਇਹ ਯੋਗ ਹੈ, ਤਪੱਸਿਆ, ਸਾਧਨਾ ਹੈ – ਆਪਣੇ ਆਪੇ ਵਿਚ ਸਭ ਕੁਝ ਹੀ ਹੈ। ਸਾਵਿਤਰੀ ਅਸਾਧਾਰਨ ਸ਼ਕਤੀ ਦੀ ਮਾਲਕ ਹੈ, ਇਹ ਉਸ ਨੂੰ ਮਨ-ਤਰੰਗਾਂ ਬਖ਼ਸ਼ਦੀ ਹੈ ਜੋ ਇਨ੍ਹਾਂ ਨੂੰ ਸੰਭਾਲ ਸਕਦਾ ਹੈ, ਇਹ ਚੇਤਨਤਾ ਦੀ ਹਰ ਅਵਸਥਾ ਦੀਆਂ ਅਸਲੀ ਤਰੰਗਾਂ ਹਨ। ਇਹ ਆਪਣੀ ਸੰਪੂਰਣਤਾ ਵਿਚ ਸਤਿ ਹੈ, ਐਸਾ ਸਤਿ ਜੋ ਸ੍ਰੀ ਅਰਵਿੰਦ ਨੇ ਇਸ ਧਰਤੀ ਤੇ ਲਿਆਂਦਾ।

ਇਸ ਮਹਾਂ ਕਾਵਿ ਵਿਚ ਸ੍ਰੀ ਅਰਵਿੰਦ ਸਾਨੂੰ ਇਕ ਇਲਹਾਮੀ ਸੰਦੇਸ਼ ਦਾ ਪ੍ਰਕਾਸ਼ ਦੇਂਦੇ ਹਨ, ਜੇ ਅਸੀਂ ਇਸ ਨੂੰ ਪ੍ਰਾਪਤ ਕਰਨ ਦੀ ਸਮਰੱਥਾ ਰਖਦੇ ਹੋਈਏ। ਅਸਲ ਵਿਚ ਇਹ ਇਕ ਅਕਾਸ਼ਬਾਣੀ ਹੈ। ਇਹ ਇਕ ਸਿਮਰਨ ਹੈ, ਉਸ ਅਸੀਮ ਤੇ ਅਨੰਤ (ਪ੍ਰਭੂ) ਦੀ ਭਾਲ ਹੈ। ਜੇ ਇਸ ਨੂੰ ਸਹੀ ਅਭਿਲਾਸ਼ਾ ਨਾਲ ਪੜ੍ਹਿਆ ਜਾਵੇ ਤਾਂ ਇਸ ਦਾ ਪੜ੍ਹਨਾ ਹੀ ਆਪਣੇ ਆਪ ਵਿਚ ਸਾਨੂੰ ਅਮਰਤਾ ਵਲ ਲੈ ਜਾਂਦਾ ਹੈ। ਇਸ ਵਿਚ ਉਹ ਸਭ ਕੁਝ ਲੱਭਿਆ ਜਾ ਸਕਦਾ ਹੈ ਜੋ ਦੈਵੀ ਸ਼ਕਤੀ ਦੀ ਅਨੁਭੂਤੀ ਲਈ ਲੋੜੀਂਦਾ ਹੈ। ਯੋਗ ਦਾ ਹਰ ਆਸਣ ਇਸ ਵਿਚ ਮੌਜੂਦ ਹੈ, ਇਸ ਵਿਚ ਹੋਰ ਸਾਰੇ ਯੋਗ ਵੀ ਹਨ। ਇਹ ਕਿਹਾ ਗਿਆ ਹੈ ਕਿ ਜੇ ਕੋਈ ਉਸ ਨੂੰ ਈਮਾਨਦਾਰੀ ਨਾਲ ਸਮਝੇ ਜੋ ਇਸ ਦੀ ਹਰ ਸਤਰ ਵਿਚੋਂ ਪ੍ਰਕਾਸ਼ਮਾਨ ਹੋ ਰਿਹਾ ਹੈ ਤਾਂ ਉਹ ਯਕੀਨਨ ਅਤੀਮਾਨਸਿਕ ਯੋਗ ਦੀ ਤਬਦੀਲੀ ਨੂੰ ਪ੍ਰਾਪਤ ਕਰ ਲਵੇਗਾ – ਅਤੇ ਇਹ ਗੁਰੂ ਤੋਂ ਬਿਨਾਂ ਹੀ। ਇਹੀ ਸਹੀ ਨਿਰਦੇਸ਼ਨ ਹੈ। ਇਸ ਵਿਚ ਸਭ ਕੁਝ ਹੈ – ਰਹੱਸਵਾਦ, ਗੁਪਤਵਾਦ, ਦਰਸ਼ਨ, ਨਿਕਾਸ ਦਾ ਇਤਿਹਾਸ, ਮਨੁੱਖ ਦਾ ਇਤਿਹਾਸ, ਦੇਵੀ ਦੇਵਤਿਆਂ, ਸ੍ਰਿਸ਼ਟੀ ਰਚਨਾ ਤੇ ਪ੍ਰਕ੍ਰਿਤੀ ਦਾ ਇਤਿਹਾਸ। ਇਹ ਵੀ ਹੈ ਕਿ ਇਹ ਵਿਸ਼ਵ ਕਿਵੇਂ ਅਤੇ ਕਿਸ ਮੰਤਵ ਲਈ ਰਚਿਆ ਗਿਆ ਤੇ ਇਸ ਦੀ ਪ੍ਰਾਲਬੱਧ ਕੀ ਹੈ। ਸਭ ਕੁਝ ਇਸ ਵਿਚ ਹੈ ਤੁਸੀਂ ਆਪਣੇ ਸਾਰੇ ਪ੍ਰਸ਼ਨਾਂ ਦਾ ਉੱਤਰ ਇਸ ਵਿਚੋਂ ਪ੍ਰਾਪਤ ਕਰ ਸਕਦੇ ਹੋ। ਹਰ ਚੀਜ਼ ਬਿਆਨ ਕੀਤੀ ਗਈ

ਹੈ – ਵਧੇਰੇ ਕਰਕੇ ਉਹ ਜੋ ਹਾਲੀ ਤਕ ਕੋਈ ਵੀ ਨਹੀਂ ਜਾਣਦਾ – ਪਰ ਤਾਂ ਹੀ ਜੇ ਤੁਹਾਡੇ ਕੋਲ ਇਸ ਨੂੰ ਲੱਭਣ ਦੀ ਯੋਗਤਾ ਹੋਵੇ।

ਸ੍ਰੀ ਅਰਵਿੰਦ ਦੀਆਂ ਪਹਿਲੀਆਂ ਕਵਿਤਾਵਾਂ ਵਿਚ 'ਮਾਰਵਿਲਾ ਦੇ ਗੀਤ' ਹਨ ਜੋ ਆਪ ਨੇ 18 ਸਾਲ ਦੀ ਉਮਰ ਵਿਚ ਲਿਖੇ ਜਦੋਂ ਆਪ ਇੰਗਲੈਂਡ ਵਿਚ ਸਨ। ਇਹ ਕਵਿਤਾਵਾਂ 1890-92 ਈਸਵੀ ਵਿਚ ਲਿਖੀਆਂ ਗਈਆਂ। ਆਪ ਦੀਆਂ ਪਹਿਲੀਆਂ 24 ਕਵਿਤਾਵਾਂ ਵਿਚੋਂ ਬਹੁਤੀਆਂ 'ਕਵਿਤਾਵਾਂ ਅਤੇ ਨਾਟਕਾਂ ਦਾ ਸੰਗ੍ਰਹਿ' ਵਿਚ ਛਾਪੀਆਂ ਗਈਆਂ ਜੋ 1905 ਅਤੇ 1910 ਦੇ ਵਿਚਕਾਰ ਲਿਖੀਆਂ ਗਈਆਂ ਸਨ, ਕੁਝ ਪਾਂਡੀਚਰੀ ਵਿਚ ਲਿਖੀਆਂ ਗਈਆਂ ਸਨ। ਗਿਣਨਾਤਮਕ ਪੱਖ ਤੋਂ ਇਕ ਛੇ ਪਦਾ ਮਹਾਂ ਕਾਵਿ 'ਇਲੀਅਨ' ਗਰੀਕ ਅਤਿਆਚਾਰੀ ਐਸ਼ਲੀਸ ਅਤੇ ਐਮਾਜੋਨੀਆ ਦੀ ਰਾਣੀ ਪੈਨਥੀਸੀਲੀਆ ਵਿਚਕਾਰ ਹੋਈਆਂ ਲੜਾਈਆਂ ਦੇ ਵਿਸ਼ੇ ਉਤੇ ਉਸਾਰਿਆ ਗਿਆ ਹੈ।

ਸ੍ਰੀ ਅਰਵਿੰਦ ਨੇ ਸੰਸਕ੍ਰਿਤ ਅਤੇ ਬੰਗਾਲੀ ਵਿਚ ਰਚਿਤ ਕਈ ਕਵਿਤਾਵਾਂ ਅਤੇ ਨਾਟਕਾਂ ਦਾ ਵੀ ਅੰਗਰੇਜ਼ੀ ਵਿਚ ਅਨੁਵਾਦ ਕੀਤਾ ਹੈ। ਸੰਸਕ੍ਰਿਤ ਵਿਚੋਂ ਅਨੁਵਾਦਿਤ ਲਿਖਤਾਂ ਵਿਚੋਂ ਕਾਲੀਦਾਸ ਦਾ ਨਾਟਕ 'ਵਿਕ੍ਰਾਮੋਰਵਸ਼ੀ, (The Hero and the Nymph) ਅਤੇ ਵੇਦਾਂ ਵਿਚੋਂ 'ਰਹੱਸਮਈ ਅਗਨੀ ਲਈ ਸੂਕਤ' ਪ੍ਰਮੁੱਖ ਤੌਰ ਤੇ ਵਰਣਨਯੋਗ ਹਨ।

ਸ੍ਰੀ ਅਰਵਿੰਦ ਦੇ ਲਿਖੇ ਹੋਏ ਨਾਟਕਾਂ ਨੂੰ ਵੀ ਭੁੱਲਣਾ ਨਹੀਂ ਚਾਹੀਦਾ। ਇਨ੍ਹਾਂ ਵਿਚਲੇ ਚਾਰ ਨਾਟਕ, ਜੋ ਸੈਲਾਨੀ ਛੰਦ ਵਿਚ ਹਨ, ਅੱਡ ਅੱਡ ਦੇਸ਼ਾਂ ਨਾਲ ਸੰਬੰਧਿਤ ਹਨ- ਪ੍ਰਾਚੀਨ ਯੂਨਾਨ, ਸੀਰੀਆ, ਪਰਸ਼ੀਆਂ ਅਤੇ ਈਰਾਕ। ਇਕ ਨਾਟਕ, 'ਵਸਵਾਦੱਤਾ', ਜਿਵੇਂ ਕਿ ਸੰਸਕ੍ਰਿਤ ਵਿਚ ਉਸ ਦਾ ਨਾਂ ਹੈ, ਪੁਰਾਤਨ ਭਾਰਤੀ ਵਾਤਾਵਰਣ ਵਾਲਾ ਹੈ, ਜਿਸ ਦਾ ਸਮਾਂ ਮਹਾਂਭਾਰਤ ਦੇ ਯੁੱਧ ਤੋਂ ਪਿੱਛੋਂ ਦਾ ਹੈ। ਇਹ ਸਭ ਨਾਟਕ ਘਟਨਾਵਾਂ ਨੂੰ ਨਿਯੰਤਰਣ ਵਿਚ ਰਖਣ ਵਾਲੀ ਦੈਵੀ ਸ਼ਕਤੀ ਵਲ ਇਸ਼ਾਰਾ ਕਰਦੇ ਹਨ ਅਤੇ ਉਹ ਇਕਸੁਰਤਾ ਅਤੇ ਅਮਰਤਾ ਲਈ ਇਕ ਮਨੋ ਇੱਛਾ ਪੈਦਾ ਕਰਦੇ ਹਨ।

ਇਕ ਸਾਹਿੱਤਕ ਆਲੋਚਕ ਦੇ ਤੌਰ ਤੇ ਸ੍ਰੀ ਅਰਵਿੰਦ ਕੋਲ ਅਜਿਹੇ ਵਿਲੱਖਣ ਵਿਅਕਤੀਆਂ ਜਿਵੇਂ ਕਿ ਗੋਇਟੇ, ਸ਼ੈਕਸਪੀਅਰ, ਹੋਮਰ, ਵਰਡਜ਼ਵਰਥ, ਬਾਲਜ਼ਾਕ, ਡਾਂਟੇ, ਕਾਲੀਦਾਸ, ਐਸ਼ੀਲਸ, ਵਿਰਜਲ, ਮਿਲਟਨ, ਸੋਫ਼ਕਲੀਜ਼, ਵਿਆਸ ਅਤੇ ਹੋਰ ਅਨੇਕਾਂ ਬਾਰੇ ਪ੍ਰਗਟ ਕਰਨ ਲਈ ਬੌਧਿਕ ਵਿਚਾਰ ਸਨ।

ਸ੍ਰੀ ਅਰਵਿੰਦ ਦੀਆਂ ਲਿਖਤਾਂ ਵਿਚ ਭੂਤ, ਵਰਤਮਾਨ ਅਤੇ ਭਵਿੱਖ, ਕਰਤਾਪੁਰਖ ਅਤੇ ਸ੍ਰਿਸ਼ਟੀ ਰਚਨਾ, ਸਾਰੇ ਹੀ ਇਕ ਅਨੁਭਵ ਵਿਚ ਇਕ ਰੂਪ ਹੋ ਜਾਂਦੇ ਹਨ ਅਤੇ ਇਕ ਅਖੰਡ ਚੇਤਨਾ ਦੀ ਅਭਿਵਿਅਕਤੀ ਹੋ ਨਿਬੜਦੇ ਹਨ। ਇਹ ਤਾਂ ਈਸ਼ਵਰ ਦੀਆਂ ਮਨੁੱਖਤਾ ਨੂੰ ਦਿੱਤੀਆਂ ਗਈਆਂ ਬਖ਼ਸ਼ਿਸ਼ਾਂ ਹਨ।

# 16. ਸ੍ਰੀ ਅਰਵਿੰਦ ਆਸ਼ਰਮ

ਸ੍ਰੀ ਮਾਂ ਨੇ ਇਕ ਵਾਰ ਕਿਹਾ, 'ਮੇਰਾ ਨਿਸ਼ਾਨਾ ਇਕ ਵੱਡਾ ਪਰਿਵਾਰ ਕਾਇਮ ਕਰਨਾ ਹੈ ਜਿਸ ਵਿਚ ਹਰੇਕ ਲਈ ਆਪਣੀ ਸਮਰੱਥਾ ਦਾ ਪੂਰਨ ਤੌਰ ਤੇ ਵਿਕਾਸ ਕਰਨ ਅਤੇ ਉਨ੍ਹਾਂ ਨੂੰ ਅਭਿਵਿਅਕਤ ਕਰਨਾ ਸੰਭਵ ਹੋਵੇਗਾ।'

ਇਹ ਆਸ਼ਰਮ ਕੁਦਰਤੀ ਅਤੇ ਸ੍ਰੀ ਅਰਵਿੰਦ ਅਤੇ ਸ੍ਰੀ ਮਾਂ ਦੇ ਆਦਰਸ਼ਾਂ ਦੀ ਵਧ ਫੁਲ ਰਹੀ ਵਿਆਖਿਆ ਹੈ। ਪਹਿਲੀ ਵਾਰ 1910 ਵਿਚ ਜਦ ਸ੍ਰੀ ਅਰਵਿੰਦ ਪਾਂਡੀਚਰੀ ਆਏ ਤਾਂ ਉਨ੍ਹਾਂ ਦੇ ਕੁਝ ਨੌਜਵਾਨ ਰਾਜਨੀਤਕ ਸਾਥੀ ਵੀ ਨਾਲ ਸਨ ਅਤੇ ਉਹ ਇਕ ਟੱਬਰ ਵਾਗ ਇਕੱਠੇ ਰਹਿੰਦੇ ਸਨ। ਜਿਉਂ ਜਿਉਂ ਸਾਲ ਲੰਘਦੇ ਗਏ ਉਨ੍ਹਾਂ ਵਿਚ ਕਈ ਹੋਰ ਅਧਿਆਤਮਿਕ ਇੱਛਕ ਆ ਕੇ ਰਲਦੇ ਰਹੇ। ਇੰਜ 1920 ਤਕ ਨਹੀਂ ਹੋਇਆ ਸੀ, ਸਗੋਂ ਸ੍ਰੀ ਮਾਂ ਦੀ ਅੰਤਿਮ ਆਂਵਦ ਪਿਛੋਂ ਇਨ੍ਹਾਂ ਦੀ ਗਿਣਤੀ ਵਧਣੀ ਸ਼ੁਰੂ ਹੋਈ ਅਤੇ ਸਮੂਹਿਕ ਜੀਵਨ ਦਾ ਅਰੰਭ ਸੰਭਵ ਹੋ ਗਿਆ। ਇਹ ਦੱਸ ਦੇਣਾ ਵੀ ਉਚਿਤ ਹੋਵੇਗਾ ਕਿ ਅਸਲੀ ਆਸ਼ਰਮ ਨੇ ਨਵੰਬਰ 24, 1926 ਈਸਵੀ ਤੋਂ ਪਿੱਛੋਂ ਹੀ ਇਹ ਰੂਪ ਗ੍ਰਹਿਣ ਕੀਤਾ ਜਦ ਸ੍ਰੀ ਅਰਵਿੰਦ ਨੇ ਸ਼ਿਸ਼ਾਂ ਨੂੰ ਸ੍ਰੀ ਮਾਂ ਦੀ ਸਰਪ੍ਰਸਤੀ ਹੇਠਾਂ ਕਰ ਦਿੱਤਾ।

ਆਮ ਕਰਕੇ ਭਾਰਤ ਵਿਚ ਇਕ ਆਸ਼ਰਮ ਅਜਿਹਾ ਅਧਿਆਤਮਿਕ ਜਾਂ ਧਾਰਮਿਕ ਸਮੂਹ ਹੁੰਦਾ ਹੈ ਜਿਸ ਦੇ ਮੈਂਬਰ ਇਕ ਗੁਰੂ ਦੇ ਦੁਆਲੇ ਇਕੱਠੇ ਹੁੰਦੇ ਹਨ, ਤੇ ਜਿਨ੍ਹਾਂ ਆਪਣੇ ਆਪ ਨੂੰ ਅਧਿਆਤਮਿਕ ਜੀਵਨ ਵਲ ਲਾਉਣ ਲਈ ਸੰਸਾਰ ਤਿਆਗ ਦਿੱਤਾ ਹੁੰਦਾ ਹੈ। ਇਸ ਤੱਥ ਦੇ ਹੁੰਦਿਆ ਹੋਇਆਂ ਵੀ ਕਿ ਪਹਿਲਾਂ ਸ਼ਿਸ਼ ਸ੍ਰੀ ਅਰਵਿੰਦ ਦੇ ਇਰਦ ਗਿਰਦ ਇਕੱਠੇ ਹੋਏ ਅਤੇ ਪਿੱਛੋਂ ਸ੍ਰੀ ਮਾਂ ਦੇ ਤਾਂ ਵੀ ਇਹ ਪਰਿਭਾਸ਼ਾ ਸ੍ਰੀ ਅਰਵਿੰਦ ਦੇ ਆਸ਼ਰਮ ਤੇ ਨਹੀਂ ਢੁਕਦੀ। ਸ੍ਰੀ ਅਰਵਿੰਦ ਨੇ ਕਿਹਾ,'ਇਹ ਆਸ਼ਰਮ ਬਣਾਇਆ ਗਿਆ ਹੈ-ਸੰਸਾਰ ਨੂੰ ਤਿਆਗਣ ਲਈ ਨਹੀਂ, ਸਗੋਂ ਇਕ ਹੋਰ ਕਿਸਮ ਅਤੇ ਰੂਪ ਵਾਲੇ ਜੀਵਨ ਦੇ ਅਭਿਆਸ ਲਈ ਇਕ ਕੇਂਦਰ ਅਤੇ ਖੇਤਰ ਦੇ ਤੌਰ ਤੇ।'

ਇਸ ਆਸ਼ਰਮ ਦਾ ਮੁਢ ਬੰਨ੍ਹਣ ਬਾਰੇ ਸੋਚਣ ਤੋਂ ਪਹਿਲਾਂ, ਬੰਗਾਲ ਵਿਚ ਆਪਣੀ ਕੈਦ ਤੋਂ ਪਹਿਲਾਂ ਸ੍ਰੀ ਅਰਵਿੰਦ ਨੇ ਦ੍ਰਿੜਾਇਆ, 'ਅਧਿਆਤਮ ਜੀਵਨ ਦੀ ਅਤਿ ਪ੍ਰਭਾਵਸ਼ਾਲੀ ਅਭਿਵਿਅਕਤੀ ਉਸ ਮਨੁੱਖ ਵਿਚ ਹੁੰਦੀ ਹੈ ਜਿਹੜਾ ਯੋਗ ਦੀ ਸ਼ਕਤੀ ਵਿਚ ਸਾਧਾਰਣ ਜੀਵਨ ਜਿਉਂਦਾ ਹੈ। ਇਹ ਅੰਤਰੀਵ ਅਤੇ ਬਾਹਰੀ ਜੀਵਨ ਦੀ ਅਜਿਹੀ ਏਕਤਾ ਦੁਆਰਾ ਹੁੰਦਾ ਹੈ ਕਿ ਮਨੁੱਖਤਾ ਸੰਭਾਵਿਕ ਰੂਪ ਵਿਚ ਉਚੇਰੀ, ਬਲਵਾਨ ਅਤੇ ਦੈਵੀ ਹੋ ਜਾਏਗੀ।

ਇੰਜ ਇਹ ਆਸ਼ਰਮ ਉਹ ਥਾਂ ਹੈ ਜਿਥੇ ਰੋਜ਼ਾਨਾ ਜੀਵਨ ਅਤੇ ਅਧਿਆਤਮਿਕ ਜੀਵਨ ਦਾ ਅਟੁੱਟ ਅੰਗ ਹੈ। ਆਸ਼ਰਮ ਵਿਚ ਹਰੇਕ ਕੌਮ ਅਤੇ ਜੀਵਨ ਦੇ ਹਰ ਖੇਤਰ ਵਿਚੋਂ ਆਉਣ ਵਾਲੇ 1600 ਜੀਅ ਸੰਨਿਆਸੀ ਜਾਂ ਤਿਆਗੀ ਨਹੀਂ ਸਗੋਂ ਸਾਧਕ, ਢੂੰਡਾਊ

ਅਤੇ ਇੱਛਾਵਾਨ ਹਨ ਜਿਨ੍ਹਾਂ ਦਾ ਆਦਰਸ਼ ਇਸ ਧਰਤੀ ਉਤੇ ਅਤੇ ਇਸ ਮਾਤਲੋਕੀ ਹੋਂਦ ਵਿਚ ਹੀ ਨਿਰਵਾਣ ਪ੍ਰਾਪਤ ਕਰਨਾ ਹੈ। ਸ੍ਰੀ ਮਾਂ ਦੇ ਨਿਰਣੇ ਅਨੁਸਾਰ ਕੇਵਲ ਉਹੀ ਪ੍ਰਵਾਨ ਚੜ੍ਹਦੇ ਹਨ ਜਿਨ੍ਹਾਂ ਨੇ ਪ੍ਰਭੂ ਨਾਲ ਅੰਦਰੋਂ ਲਿਵ ਲਾਈ ਹੁੰਦੀ ਹੈ। ਸ੍ਰੀ ਅਰਵਿੰਦ ਨੇ ਇਕ ਵਾਰ ਵਿਆਖਿਆ ਕੀਤੀ ਹੈ ਅਸੀਂ ਅਮੀਰ ਅਤੇ ਗ਼ਰੀਬ ਦਾ ਬਰਾਬਰ ਸੁਆਗਤ ਕਰਦੇ ਹਾਂ ਅਤੇ ਉਨ੍ਹਾਂ ਨੂੰ ਇਕੋ ਜਿਹਾ ਪਿਆਰ ਅਤੇ ਸੁਰੱਖਿਆ ਪ੍ਰਦਾਨ ਕਰਦੇ ਹਾਂ ਜਿਹੜੇ ਮਨੁੱਖੀ ਮਾਪ-ਦੰਡਾਂ ਅਨੁਸਾਰ, ਉੱਚੀਆਂ ਜਾਂ ਨੀਵੀਆਂ ਜਾਤਾਂ ਦੇ ਜੰਮਪਲ ਹੋਣ।'

1920 ਤੋਂ ਲਗਾਤਾਰ ਆਸ਼ਰਮ ਵਧਦਾ ਰਿਹਾ ਹੈ। ਉਸ ਮੁਖ ਇਮਾਰਤ ਤੋਂ ਜਿਸ ਵਿਚ ਸ੍ਰੀ ਮਾਂ ਰਹਿੰਦੀ ਹੈ ਅਤੇ ਜਿਥੇ ਸ੍ਰੀ ਅਰਵਿੰਦ ਦੀ ਸਮਾਧੀ ਵੇਖੀ ਜਾ ਸਕਦੀ ਹੈ, ਤੋਂ ਬਿਨਾਂ ਸਾਰੇ ਪਾਂਡੀਚਰੀ ਸ਼ਹਿਰ ਅਤੇ ਇਸ ਦੀਆਂ ਬਾਹਰਲੀਆਂ ਬਸਤੀਆਂ ਵਿਚ ਖਿਲਰੀਆਂ ਕਈ ਇਮਾਰਤਾਂ ਆਸ਼ਰਮ ਦੀ ਮਲਕੀਅਤ ਹਨ। ਇਸ ਪ੍ਰਸ਼ਨ ਦਾ ਉੱਤਰ ਦਿੰਦਿਆਂ ਕਿ ਆਸ਼ਰਮ ਦੀ ਹੰਦਬੰਦੀ ਕੀ ਸੀ? ਸ੍ਰੀ ਅਰਵਿੰਦ ਨੇ ਕਿਹਾ, 'ਹਰੇਕ ਘਰ ਜਿਥੇ ਆਸ਼ਰਮ ਦੇ ਸਾਧਕ ਰਹਿੰਦੇ ਹਨ ਉਹੀ ਆਸ਼ਰਮ ਦੀ ਵਲਗਣ ਵਿਚ ਹੈ।'

ਕਈ, ਖ਼ਾਸ ਕਰਕੇ ਪੱਛਮੀ ਲੋਕ, ਜਦ ਪਹਿਲੀ ਵਾਰ ਆਸ਼ਰਮ ਵਿਚ ਆਉਂਦੇ ਤਾਂ ਨਿਰਾਸ਼ ਹੋ ਜਾਂਦੇ ਹਨ। ਕੋਈ ਵੀ ਕੁਝ ਸਿੱਖਣ ਲਈ ਉਨ੍ਹਾਂ ਦੀ ਮਦਦ ਨਹੀਂ ਕਰਦਾ, ਉਥੇ ਜਮਾਤਾਂ, ਭਾਸ਼ਣ ਜਾਂ ਪੜ੍ਹਾਈ ਨਹੀਂ ਹੈ ਸਿਵਾਏ ਸ੍ਰੀ ਅਰਵਿੰਦ ਅਤੇ ਸ੍ਰੀ ਮਾਂ ਦੇ ਸ਼ਬਦਾਂ ਦੇ ਜਿਹੜੇ ਉਨ੍ਹਾਂ ਲਈ ਉਪਲਬਧ ਹਨ। ਭਾਵੀ ਸ਼ਿਸ਼ ਲਈ ਜ਼ਰੂਰੀ ਹੈ ਕਿ ਉਹ ਆਪਣੇ ਲਈ ਇਸ ਅਤਿ ਕਾਰਜ ਭਰਪੂਰ ਜੀਵਨ ਵਿਚੋਂ ਆਪ ਹੀ ਹਰੇਕ ਸ਼ੈਅ ਲੱਭੇ। ਉਸ ਨੂੰ ਉਸ ਦੇ ਆਪਣੇ ਆਪ ਤੇ ਛੱਡ ਦਿੱਤਾ ਜਾਂਦਾ ਹੈ। ਸੁਰੱਖਿਆ ਲਈ ਉਥੇ ਕੋਈ ਕੰਧਾਂ ਨਹੀਂ, ਸਿਵਾਏ ਅੰਤਰ-ਪ੍ਰਕਾਸ਼ ਦੇ।

ਇਸ ਆਸ਼ਰਮ ਨੂੰ ਇਕ ਵਿਸ਼ਾਲ ਪ੍ਰਯੋਗਸ਼ਾਲਾ ਕਿਹਾ ਗਿਆ ਹੈ- ਸ੍ਰੀ ਅਰਵਿੰਦ ਨੇ ਵੀ ਇਸ ਨੂੰ ਇਹੀ ਕਿਹਾ ਸੀ, ਜਿਹੜੀ ਹਰ ਵਿਕਾਸ ਪੱਧਰ, ਮਾਨਸਿਕ, ਸੂਖਮ ਅਤੇ ਮਨੋਵ੍ਰਿਤੀ ਨੂੰ ਹੱਥ ਪਾਉਂਦੀ ਹੈ। ਮਨੁੱਖ ਦੀਆਂ ਸਭ ਕਿਸਮਾਂ ਅਤੇ ਸਭ ਪਰੰਪਰਾਵਾਂ ਨੂੰ ਪ੍ਰਤੀਨਿਧਤਾ ਪ੍ਰਾਪਤ ਹੈ। ਕਈ ਸਾਧਕਾਂ ਦਾ ਪਾਲਣ ਪੋਸ਼ਣ ਹਿੰਦੂਮਤ ਵਿਚ ਹੋਇਆ ਅਤੇ ਕਈਆਂ ਦਾ ਇਸਲਾਮ, ਇਸਾਈਮਤ ਬੁੱਧਮਤ, ਈਸ਼ਵਰਵਾਦ ਆਦਿ ਵਿਚ। ਇਹ ਸਾਰੇ ਵਿਕਾਸ ਦੇ ਅੱਡ ਅੱਡ ਪੜਾਵਾਂ ਤੇ ਖੜੇ ਹਨ। ਹਰੇਕ ਨੇ ਆਪ ਹੀ ਆਪਣੇ ਸਤਿ ਦੀ ਖੋਜ ਕਰਨੀ ਹੈ ਅਤੇ ਹੋ ਸਕਦਾ ਹੈ ਕਿ ਇਹ ਉਸ ਦੇ ਨਾਲ ਦੇ ਵਿਅਕਤੀ ਦੇ ਸਤਿ ਵਰਗਾ ਨਾ ਹੋਵੇ। ਜੋ ਕੁਝ ਸ੍ਰੀ ਅਰਵਿੰਦ ਨੇ ਕਿਹਾ ਹੈ ਉਸ ਦੇ ਬਾਵਜੂਦ ਕਈ ਸੰਨਿਆਸ ਵਿਚ ਵਿਸ਼ਵਾਸ ਰਖਦੇ ਹਨ ਅਤੇ ਤਿਆਗ ਵਿਚ ਰਹਿੰਦੇ ਹਨ।

ਲਗਭਗ ਸਾਰੇ ਹੀ ਸਾਧਕ ਕੰਮ ਕਾਰ ਕਰਦੇ ਹਨ ਅਤੇ ਇਥੇ ਹਰ ਰੁਚੀ ਦੇ ਅਨੁਕੂਲ ਕੰਮ ਵੀ ਹੈ। ਤੁਸੀਂ ਅੰਤਰ-ਰਾਸ਼ਟਰੀ ਵਿੱਦਿਆ ਕੇਂਦਰ ਵਿਚ ਇਕ ਅਧਿਆਪਕ ਦਾ ਕੰਮ ਕਰਦੇ ਹੋ ਜਿਹੜਾ ਕੇਂਦਰ ਬਾਲਵਾੜੀ ਤੋਂ ਲੈ ਕੇ ਯੂਨੀਵਰਸਿਟੀ ਦੀ ਪੱਧਰ ਤਕ ਦਾ ਹੈ, ਜਾਂ ਤੁਸੀਂ ਸਟੇਨਲੈਸ ਸਟੀਲ, ਹੱਥ ਦੇ ਬਣੇ ਕਾਗ਼ਜ਼, ਫ਼ਰਨੀਚਰ, ਪਰਫ਼ਿਊਮਜ਼, ਖੱਡੀਆਂ ਦਾ ਕਪੜਾ ਬਣਾਉਣ ਵਿਚ ਹੱਥ ਵਟਾ ਸਕਦੇ ਹੋ ਜਾਂ ਕਿਸੇ ਬਾਗ਼ ਵਿਚ।

ਜੇ ਤੁਹਾਡੀ ਰੁਚੀ ਮਸ਼ੀਨੀ ਕੰਮ ਵਿਚ ਹੈ ਤਾਂ ਇਥੇ ਕਾਰਾਂ, ਟਰੈਕਟਰ ਅਤੇ ਟਰੱਕਾਂ ਦੀ ਵਰਕਸ਼ਾਪ ਹੈ। ਜਾਂ ਹੋ ਸਕਦਾ ਹੈ ਕਿ ਤੁਸੀਂ ਦਰਜ਼ੀ, ਤੰਦੂਰ ਦੇ ਕੰਮ, ਛਪਾਈ (ਅਨੇਕ ਭਾਸ਼ਾਵਾਂ ਵਿਚ) ਤਰਖਾਣੇ ਕੰਮ ਜਾਂ ਧੋਬੀ ਦੇ ਕੰਮ ਵਿਚ ਆਪਣੇ ਹੱਥ ਅਜ਼ਮਾਉਣ ਦੀ ਕੋਸ਼ਿਸ਼ ਵਲ ਧਿਆਨ ਦੇਵੋ; ਜਾਂ ਜੇ ਤੁਸੀਂ ਅਸਲੋਂ ਹੀ ਸਾਦਾ ਜੀਵਨ ਅਜ਼ਮਾਣਾ ਚਾਹੋ ਤਾਂ ਖਾਣ-ਕਮਰੇ ਵਿਚ ਭਾਂਡੇ ਧੋਣ ਦਾ ਕੰਮ ਕਰੋ।

ਇਥੇ ਪੁਸਤਕਾਲੇ, ਅਧਿਐਨ ਕਮਰੇ, ਖੇਡ ਦਾ ਇਕ ਵਿਸ਼ਾਲ ਮੈਦਾਨ, ਇਕ ਵੱਡਾ ਤਾਲਾਬ ਅਤੇ ਸੰਗੀਤ, ਕਲਾ ਅਤੇ ਫ਼ੋਟੋਗਰਾਫ਼ੀ ਲਈ ਸਹੂਲਤਾਂ ਮੌਜੂਦ ਹਨ।

ਕਿਸੇ ਕਿਸਮ ਦੇ ਕੰਮ ਨੂੰ ਵੀ ਦੂਜੇ ਨਾਲੋਂ ਚੰਗੇਰਾ ਨਹੀਂ ਸਮਝਿਆ ਜਾਂਦਾ; ਕਿਸੇ ਨੂੰ ਵੀ ਤਨਖ਼ਾਹ ਨਹੀਂ ਮਿਲਦੀ, ਜੀਵਨ ਦੀਆਂ ਸਭ ਲੋੜਾਂ ਸ੍ਰੀ ਮਾਂ ਵਲੋਂ ਪ੍ਰਦਾਨ ਕੀਤੀਆਂ ਜਾਂਦੀਆਂ ਹਨ, ਇੰਜ ਇਹ ਸਾਧਕ ਆਰਥਿਕ ਸਮੱਸਿਆਵਾਂ ਤੋਂ ਮੁਕਤ ਹੋ ਜਾਂਦੇ ਹਨ। ਆਪਣੀ ਹੋਂਦ ਦੇ ਸਤਿ ਦੀ ਭਾਲ ਕਰਨਾ ਹੀ ਅਸਲ ਕੰਮ ਹੈ।

ਸਾਰਾ ਕੰਮ ਸੇਵਾ ਅਤੇ ਅਸੁਆਰਥ ਦੀ ਭਾਵਨਾ ਨਾਲ ਕੀਤਾ ਜਾਣਾ ਚਾਹੀਦਾ ਹੈ ਅਤੇ ਹਮੇਸ਼ਾ ਆਪਣੇ ਮਨ ਵਿਚ ਅਖੰਡ ਪਰਿਵਰਤਨ ਦੇ ਨਿਸ਼ਾਨੇ ਮੁਖ ਰਖ ਕੇ ਪ੍ਰਭੂ ਨੂੰ ਭੇਟ ਕਰਨਾ ਚਾਹੀਦਾ ਹੈ। ਸ੍ਰੀ ਮਾਂ ਕਹਿੰਦੀ ਹੈ, 'ਪ੍ਰਭੂ ਦੇ ਨਮਿੱਤ ਕੰਮ ਕਰਨਾ ਸਰੀਰ ਨਾਲ ਅਰਦਾਸ ਕਰਨਾ ਹੈ।'

ਸ੍ਰੀ ਅਰਵਿੰਦ ਦਾ ਵਿਚਾਰ ਸੀ ਕਿ ਆਉਣ ਵਾਲੀ ਮਾਨਵਤਾ ਦੀ ਅਗਵਾਈ ਲਈ ਨਵੇਂ ਸਿਖਿਆ ਕੇਂਦਰ ਦੀ ਸਥਾਪਨਾ ਬਹੁਤ ਸਹਾਇਕ ਸਿਧ ਹੋ ਸਕਦੀ ਹੈ। ਇਸ ਕਾਰਣ ਦੀ ਪੂਰਤੀ ਲਈ ਹੀ ਸ੍ਰੀ ਮਾਂ ਨੇ 1952 ਵਿਚ ਪਾਂਡੀਚਰੀ ਵਿਖੇ 'ਸ੍ਰੀ ਅਰਵਿੰਦ ਅੰਤਰ-ਰਾਸ਼ਟਰੀ ਵਿਦਿਆ ਕੇਂਦਰ ਦੀ ਸਥਾਪਨਾ ਕੀਤੀ।

ਇਸ ਕੇਂਦਰ ਵਿਖੇ ਲਗਭਗ 500 ਵਿਦਿਆਰਥੀਆਂ ਲਈ 100 ਅਧਿਆਪਕ ਸਨ। ਇਥੇ ਨਰਸਰੀ ਤੋਂ ਉਚੇਰੀ ਪੜ੍ਹਾਈ ਤਕ ਦਾ ਪ੍ਰਬੰਧ ਸੀ। ਇਥੇ ਮਾਨਵਿਕੀ ਸ਼ਾਸ਼ਤਰ, ਭਾਸ਼ਾਵਾਂ, ਵਿਗਿਆਨ, ਇੰਜਨੀਅਰਿੰਗ, ਤਕਨਾਲੋਜੀ, ਕੰਪਿਊਟਰ ਸਾਇੰਸ, ਕਲਾ, ਸੰਗੀਤ, ਨਾਚ, ਖੇਡਾਂ ਅਤੇ ਹੱਥੀਂ ਕੰਮ ਕਰਨ ਦਾ ਪ੍ਰਬੰਧ ਸੀ। ਇਥੇ ਇਕ ਲਾਇਬ੍ਰੇਰੀ ਅਤੇ ਅਤਿ-ਆਧੁਨਿਕ ਪ੍ਰਯੋਗਸ਼ਾਲਾ ਵੀ ਸੀ।

ਪੜ੍ਹਾਈ ਦਾ ਮਾਧਿਅਮ ਅੰਗ੍ਰੇਜ਼ੀ ਅਤੇ ਫਰੈਂਚ ਸੀ। ਇਸ ਤੋਂ ਇਲਾਵਾ ਹਰ ਇਕ ਵਿਦਿਆਰਥੀ ਨੂੰ ਆਪਣੀ ਮਾਤ-ਭਾਸ਼ਾ ਅਤੇ ਸੰਸਕ੍ਰਿਤ ਪੜ੍ਹਨ ਲਈ ਪ੍ਰੇਰਿਆ ਜਾਂਦਾ ਸੀ। ਇਥੇ ਵਿਦਿਆਰਥੀਆਂ ਨੂੰ ਜੋ ਵੀ ਵਿਦਿਆ ਦਿੱਤੀ ਜਾਂਦੀ ਸੀ ਉਹ ਵਿਦਿਆਰਥੀਆਂ ਦੀ ਰੁਚੀ ਅਤੇ ਚੋਣ ਨੂੰ ਮੁਖ ਰੱਖ ਕੇ ਦਿੱਤੀ ਜਾਂਦੀ ਸੀ। ਸ੍ਰੀ ਅਰਵਿੰਦ ਅੰਤਰ-ਰਾਸ਼ਟਰੀ ਵਿਦਿਆ ਕੇਂਦਰ ਦੀ ਸਥਾਪਨਾ ਸੰਨ 1952 ਵਿਚ ਹੋਈ ਅਤੇ ਇਹ ਕੋਈ ਸਾਧਾਰਣ ਕਿਸਮ ਦੀ ਵਿਦਿਆ ਪ੍ਰਦਾਨ ਨਹੀਂ ਕਰਦਾ। ਮਾਤਾ ਕਹਿੰਦੀ ਹੈ, 'ਵਿਦਿਆ ਦੇ ਸੰਪੂਰਣ ਹੋਣ ਲਈ ਇਹ ਜ਼ਰੂਰੀ ਹੈ ਕਿ ਮਨੁੱਖੀ ਕਾਰਜ ਖੇਤਰ ਦੇ ਪੰਜ ਤੱਤਾਂ ਸਰੀਰਕ, ਸੂਖਮ, ਦਿਮਾਗ਼, ਮਾਨਸਿਕ ਅਤੇ ਅਧਿਆਤਮਿਕ ਨਾਲ ਸੰਬੰਧਿਤ ਇਸ ਦੇ ਪੰਜ ਮੁੱਖ ਪੱਖ ਹੋਣ। ਤੇ ਹੋਰ, 'ਵਿਦਿਆ ਦੀਆਂ ਤਿੰਨ ਸ਼ਾਖਾਵਾਂ -ਸਰੀਰਕ, ਸੂਖਮ ਅਤੇ ਦਿਮਾਗ਼ੀ ਦਾ ਵਾਹ ਉਸ ਚੀਜ਼ ਨਾਲ ਪੈਂਦਾ ਹੈ ਜਿਸ ਨੂੰ ਵਿਅਕਤਿਤਵ-ਵਿਕਾਸ ਦਾ ਸਾਧਨ ਕਿਹਾ ਜਾ

ਸਕਦਾ.....ਮਾਨਸਿਕ ਵਿਦਿਆ ਦੁਆਰਾ ਅਸੀਂ ਜੀਵਨ ਦੇ ਅਸਲੀ ਮਨੋਰਥ, ਧਰਤੀ ਉੱਪਰ ਸਾਡੀ ਹੋਂਦ ਦੇ ਕਾਰਣ, ਉਹ ਭਾਲ ਜਿਸ ਵਲ ਜੀਵਨ ਨੇ ਜਾਣਾ ਹੈ ਅਤੇ ਇਸ ਭਾਲ ਦਾ ਨਤੀਜਾ, ਆਪਣੇ ਅਮਰ ਨੇਮ ਪ੍ਰਤੀ ਵਿਅਕਤੀ ਦੀ ਬਲੀ ਦੀ ਸਮੱਸਿਆ ਵਲ ਖਿੱਚੇ ਜਾਂਦੇ ਹਾਂ।

ਕੁਝ ਸਾਲ ਪਹਿਲਾਂ, ਜਦ ਸ੍ਰੀ ਮਾਂ ਆਸ਼ਰਮ ਦੇ ਬੱਚਿਆਂ ਨਾਲ ਬਿਨਾਂ ਨਾਗ਼ਾ ਬੈਠਕਾਂ ਕਰਿਆ ਕਰਦੀ ਸੀ, ਇਕ ਵਾਰ ਆਪ ਨੇ ਉਨ੍ਹਾਂ ਨੂੰ ਦੱਸਿਆ, 'ਤੁਸੀਂ, ਮੇਰੇ ਸਾਰੇ ਬੱਚੇ ਇਥੇ ਇਕ ਅਜੀਬ (ਆਸਾਧਾਰਣ) ਸੁਤੰਤਰਤਾ ਵਾਲਾ ਜੀਵਨ ਜਿਊਂਦੇ ਹੋ....ਇਥੇ ਕੋਈ ਸਮਾਜਕ ਬੰਧਨ ਨਹੀਂ, ਕੋਈ ਨੈਤਿਕ ਪਾਬੰਦੀ ਨਹੀਂ, ਕੋਈ ਬੌਧਿਕ ਬੰਧਨ ਨਹੀਂ, ਕੋਈ ਨਿਯਮਾਵਲੀ ਨਹੀਂ, ਸਿਵਾ ਇਲਾਹੀ ਨੂਰ ਤੋਂ ਇਥੇ ਕੁਝ ਵੀ ਨਹੀਂ।'

ਫੇਰ ਸ੍ਰੀ ਮਾਂ ਆਪਣੇ ਕਮਰੇ ਵਿਚ ਰਹਿੰਦੀ ਰਹੀ ਜਿਥੇ ਉਹ ਸਾਧਕਾਂ ਅਤੇ ਮਹਿਮਾਨਾਂ ਦਾ ਸੁਆਗਤ ਕਰਦੀ ਸੀ, ਸਾਲ ਵਿਚ ਕੇਵਲ ਚਾਰ ਵਾਰ ਹੀ ਦਰਸ਼ਨ ਦੇਣ ਲਈ ਬਾਹਰ ਆਉਂਦੀ ਸੀ। ਉਹ ਮੁਲਾਕਾਤ ਕਰਦੀ ਸੀ ਫਿਰ ਵੀ ਆਸ਼ਰਮ ਦੇ ਸਾਰੇ ਕੰਮਾਂ ਨੂੰ ਚਲਾਉਂਦੀ ਸੀ। ਵਿਦਿਆ ਕੇਂਦਰ ਆਸ਼ਰਮ ਦਾ ਇਕ ਅਭਿੰਨ ਅੰਗ ਹੈ ਜੋ ਵਿਦਿਆ ਵਿਚ ਤਜਰਬੇ ਅਤੇ ਖੋਜ ਦੇ ਹਰ ਪਹਿਲੂ ਵਿਚ ਮਦਦ ਕਰਦਾ ਹੈ। ਉਸ ਦੇ ਆਪਣੇ ਸ਼ਬਦਾਂ ਅਨੁਸਾਰ ਹੀ, 'ਇਹ ਆਸ਼ਰਮ ਜੰਗਲ ਦੇ ਵਧਣ ਵਾਂਗ ਵਿਕਸਿਤ ਹੋਇਆ ਹੈ ਅਤੇ ਹਰ ਸੇਵਾ (ਕੰਮ) ਅਸੁਭਾਵਿਕ ਯੋਜਨਾ ਨਾਲ ਨਹੀਂ ਪੈਦਾ ਕੀਤੀ ਗਈ ਸਗੋਂ ਇਕ ਸਜੀਵ ਅਤੇ ਪ੍ਰਬਲ ਲੋੜ ਕਰਕੇ।'

ਆਸ਼ਰਮ ਸਥਾਪਤ ਹੋ ਚੁੱਕਾ ਹੈ ਅਤੇ ਇਸ ਦਾ ਮਕਸਦ ਹੈ ਨਵੇਂ ਜਹਾਨ ਲਈ ਪੰਘੂੜਾ ਬਣਨਾ।

'ਇਸ ਦੇ ਦਰ ਖੁਲ੍ਹੇ ਹਨ ਅਤੇ ਉਨ੍ਹਾਂ ਲਈ ਸਦਾ ਖੁਲ੍ਹੇ ਰਹਿਣਗੇ ਜਿਹੜੇ ਆਪਣੇ ਜੀਵਨ ਨੂੰ ਇਸ ਮੰਤਵ ਲਈ ਲਾਉਣ ਦਾ ਫ਼ੈਸਲਾ ਕਰ ਲੈਂਦੇ ਹਨ....।'

ਸ੍ਰੀ ਅਰਵਿੰਦ ਦੇ ਯੋਗ ਦਾ ਮੁਖ ਮੰਤਵ ਆਪਣੇ ਅੰਤਹਕਰਨ ਨੂੰ ਪ੍ਰਕਾਸ਼ਮਈ ਕਰਨਾ ਸੀ ਅਤੇ ਇਹ ਨੂਰ ਸੰਸਾਰ ਵਿਚ ਬਿਖੇਰਨਾ ਸੀ। ਇਹ ਯੋਗ ਜੀਵਨ ਦੀ ਪੂਰਨਤਾ ਦਾ ਆਸਾਰ ਹੈ। ਇਸ ਯੋਗ ਵਲ ਹਰ ਕਿਸਮ ਦੇ ਵਿਅਕਤੀ ਖਿਚੇ ਚਲੇ ਆਉਂਦੇ ਸਨ। ਇਸ ਭਾਵਨਾ ਨੇ ਆਸ਼ਰਮ ਅੰਦਰ ਸਮੂਹਿਕ ਜੀਵਨ ਜਿਉਂਣ ਦੀ ਚਿਣਗ ਵੀ ਲਾਈ। ਫਿਰ ਹੌਲੀ ਹੌਲੀ ਸਮੂਹਿਕ ਤੌਰ ਤੇ ਸਾਧਾਰਨ ਬੋਧਿਕ ਜੀਵਨ ਦੀ ਲੋੜ ਮਹਿਸੂਸ ਕੀਤੀ ਗਈ। ਫਿਰ ਇਸ ਨੂੰ ਆਪਣੇ ਜੀਵਨ ਵਿਚ ਢਾਲਣ ਤੇ ਜ਼ੋਰ ਦਿੱਤਾ ਗਿਆ ਉਨ੍ਹਾਂ ਤੇ, ਜੋ ਆਪਣੇ ਜੀਵਨ ਵਿਚ ਸ੍ਰੀ ਅਰਵਿੰਦ ਅਤੇ ਸ੍ਰੀ ਮਾਂ ਦੀ ਰੂਹਾਨੀ ਦ੍ਰਿਸ਼ਟੀ ਵਿਚ ਵਿਸ਼ਵਾਸ ਰਖਦੇ ਸਨ।

ਇਸ ਕਾਰਜ ਦੀ ਸਿੱਧੀ ਲਈ ਸ੍ਰੀ ਮਾਂ ਨੇ 1960 ਵਿਚ ਅੰਤਰ-ਰਾਸ਼ਟਰੀ ਸੰਗਠਨ ਦੇ ਤੌਰ ਤੇ ਸ੍ਰੀ ਅਰਵਿੰਦ ਸੁਸਾਇਟੀ ਹੋਂਦ ਵਿਚ ਲਿਆਂਦੀ। ਸ੍ਰੀ ਮਾਂ ਇਸ ਸੁਸਾਇਟੀ ਦੀ ਬਾਨੀ ਅਤੇ ਕਾਰਜਕਾਰੀ ਪ੍ਰਧਾਨ ਸੀ। ਇਸ ਸੁਸਾਇਟੀ ਦਾ ਮੁਖ ਮੰਤਵ ਸ੍ਰੀ ਅਰਵਿੰਦ ਅਤੇ ਸ੍ਰੀ ਮਾਂ ਦੇ ਸੰਦੇਸ਼ ਨੂੰ ਦੁਨੀਆ ਦੇ ਹਰ ਕੋਨੇ ਵਿਚ ਲਿਜਾਣਾ ਸੀ ਅਤੇ ਇਸ ਧਰਤੀ ਤੇ ਨਵੇਂ ਅਤੇ ਚੰਗੇਰੇ ਜੀਵਨ ਲਈ ਕੰਮ ਕਰਨਾ ਸੀ।

ਇਸ ਯਤਨ ਦੇ ਤਿੰਨ ਮੁੱਖ ਪੱਖ ਸਨ :

(1) ਹਰ ਇਕ ਦਾ ਨਿਰੰਤਰ ਵਿਕਾਸ ਅਤੇ ਪੂਰਨਤਾ

(2) ਸਮਾਜਿਕ ਪਰਿਵਰਤਨ ਅਤੇ ਸਮੂਹਿਕ ਜੀਵਨ ਦਾ ਵਿਕਾਸ, ਜਿਥੇ ਹਰ ਇਕ ਨੂੰ ਲੋੜੀਂਦੀ ਥਾਂ ਪ੍ਰਾਪਤ ਹੋਵੇ ਅਤੇ ਜੋ ਮਾਨਵਤਾ ਦਾ ਵਿਕਾਸ ਅਤੇ ਪੂਰਨਤਾ ਲਈ ਕੰਮ ਕਰੇ।

(3) ਅਨੇਕਤਾ ਵਿਚ ਵੀ ਏਕਤਾ ਦਾ ਵਿਸ਼ਵਾਸ, ਜਿਥੇ ਹਰ ਇਕ ਦੇਸ਼ ਆਪਣੀ ਪ੍ਰਤਿਭਾ ਪਛਾਣ ਸਕੇ ਅਤੇ ਮਨੁੱਖਤਾ ਦੀ ਭਲਾਈ ਲਈ ਪੂਰਨ ਤਤਪਰ ਹੋਵੇ। ਇਸ ਮੁੱਢਲੀ ਅਤੇ ਮਾਮੂਲੀ ਸ਼ੁਰੂਆਤ ਤੋਂ ਹੀ ਸੁਸਾਇਟੀ ਨੇ ਆਪਣੇ ਵਿਕਾਸ ਦਾ ਸਫਰ ਸ਼ੁਰੂ ਕੀਤਾ। ਅੱਜ ਇਸ ਦੇ ਮੈਂਬਰਾਂ ਦੀ ਕਾਫੀ ਗਿਣਤੀ ਹੈ ਅਤੇ ਇਸ ਦੇ ਪੂਰੇ ਵਿਸ਼ਵ ਵਿਚ ਕਈ ਕੇਂਦਰ ਅਤੇ ਸ਼ਾਖਾਵਾਂ ਹਨ। ਸੁਸਾਇਟੀ ਦਾ ਮੁਖ ਮੰਤਵ ਮਨੁੱਖੀ ਜੀਵਨ ਨੂੰ ਅਧਿਆਤਮਿਕਤਾ ਵਲ ਪ੍ਰੇਰਨਾ ਹੈ, ਇਸ ਲਈ ਇਸ ਦੇ ਬੁਨਿਆਦੀ ਪ੍ਰੋਗਰਾਮ ਵਿਚ ਇਹ ਸ਼ਾਮਲ ਹੈ। ਇਸ ਦਾ ਮੁੱਢਲੀ ਸਿਖਿਆ, ਸਭਿਆਚਾਰ, ਪ੍ਰਕਾਸ਼ਨ, ਆਡੀਓ ਅਤੇ ਵੀਡੀਓ ਕੈਸਟ ਦੀ ਤਿਆਰੀ, ਸਮਾਜ ਅਤੇ ਅਪਲਾਈਡ ਸਾਇੰਸ ਵਿਚ ਖੋਜ-ਕਾਰਜ, ਨੌਜਵਾਨਾਂ ਅਤੇ ਔਰਤਾਂ ਲਈ ਕਾਰਜ-ਕ੍ਰਮ, ਅਧਿਆਪਕਾਂ ਦੀ ਸਿਖਲਾਈ ਲਈ ਕੈਂਪ, ਸਮਾਜਿਕ-ਆਰਥਿਕ ਕਾਰਜ-ਕ੍ਰਮ, ਕਾਨਫ਼ਰੰਸ, ਸੈਮੀਨਾਰ, ਕਾਰਜਸ਼ਲਾਵਾਂ, ਮੈਨੇਜਮੈਂਟ ਅਤੇ ਸਿਹਤ ਆਦਿ ਸ਼ਾਮਲ ਹਨ। ਇਸ ਦਾ ਮੰਤਵ ਮਨੁੱਖ ਦੀ ਸਮੁੱਚੇ ਜੀਵਨ ਵਿਚ ਸੱਚ 'ਤੇ ਆਧਾਰਿਤ ਉੱਚਤਮ ਤੇ ਸੁਚੱਜੀਆਂ ਕੀਮਤਾਂ ਨੂੰ ਬੜ੍ਹਾਵਾ ਦੇਣਾ ਹੈ। ਸੁਸਾਇਟੀ ਏਸ਼ੀਆ ਦੀਆਂ ਕੁਝ ਇਕ ਸੰਸਥਵਾਵਾਂ ਵਿਚੋਂ ਇਕ ਹੈ, ਜੋ ਗ਼ੈਰ-ਸਰਕਾਰੀ ਸੰਸਥਾਵਾਂ ਦੇ ਕਾਰਜਕਾਰੀ ਬੋਰਡ ਵਲੋਂ ਚੁਣੀ ਜਾਂਦੀ ਹੈ - ਜੋ ਯੂਨੈਸਕੋ ਦੇ ਮੈਂਬਰ ਹੁੰਦੇ ਹਨ।

ਸ੍ਰੀ ਅਰਵਿੰਦ ਨੇ ਕਿਹਾ ਹੈ, "ਜੇ ਅਸੀ ਵਿਅਕਤੀਗਤ ਤੌਰ ਤੇ ਹਰ ਜਗ੍ਹਾ ਰਹਾਂਗੇ ਤਾਂ ਕੁਝ ਨਾ ਕੁਝ ਜ਼ਰੂਰ ਹੋਵੇਗਾ, ਪਰ ਜੇ ਅਸੀਂ ਹਰ ਜਗ੍ਹਾ ਸਮੂਹਿਕ ਤੌਰ ਤੇ ਰਹਾਂਗੇ ਤਾਂ 100 ਗੁਣਾ ਹੋ ਕਰ ਸਕਣ ਦੇ ਯੋਗ ਹੋਵਾਂਗੇ।" ਸੁਸਾਇਟੀ ਦਾ ਮੁਖ ਮੰਤਵ ਕੌਮੀਅਤ, ਨਸਲ, ਧਰਮ, ਜ਼ਾਤ ਅਤੇ ਲਿੰਗ-ਭੇਦ ਤੋਂ ਬਿਨਾਂ ਉਨ੍ਹਾਂ ਸਾਰਿਆਂ ਨੂੰ ਇਕ ਥਾਂ ਤੇ ਲਿਆਉਣਾ ਹੈ ਜੋ ਸੰਸਾਰ ਨੂੰ ਖੁਸ਼, ਖ਼ੂਬਸੂਰਤ ਅਤੇ ਇਕਜੁਟ ਦੇਖਣ ਦੇ ਚਾਹਵਾਨ ਹਨ।

ਸ੍ਰੀ ਮਾਂ ਨੇ ਨਵੰਬਰ 1973 ਵਿਚ ਆਪਣਾ ਪਾਵਨ ਸਰੀਰ ਤਿਆਗਿਆ ਪਰ ਉਨ੍ਹਾਂ ਦੀ ਚੇਤਨਾ ਅਤੇ ਹਾਜ਼ਰੀ ਅਜੇ ਵੀ ਜਿਉਂ ਦੀ ਤਿਉਂ ਮੌਜੂਦ ਹੈ ਜੋ ਆਉਣ ਵਾਲੇ ਲੋਕਾਂ ਲਈ ਨਿਰੰਤਰ ਅਗਵਾਈ ਅਤੇ ਪ੍ਰੇਰਨਾ ਦਾ ਸੋਮਾ ਬਣੀ ਰਹੇਗੀ।

# 17. ਔਰੋਵੀਲੇ

ਸ੍ਰੀ ਅਰਵਿੰਦ ਦੇ ਅਖੰਡ ਯੋਗ ਦਾ ਨਿਸ਼ਾਨਾ ਹੈ ਅਤੀਮਾਨਸਿਕ-ਪਲਟਾ। ਫ਼ਰਵਰੀ 29,1956 ਵਾਲੀ ਪਰਾਮਾਨਸਿਕ ਘਟਨਾ ਇਸ ਪਾਸੇ ਵਲ ਪਹਿਲਾ ਕਦਮ ਸੀ। ਇਕ ਵਿਸ਼ਵ ਨਗਰ 'ਔਰੋਵੀਲੇ' (ਸ੍ਰੀ ਅਰਵਿੰਦ ਦੇ ਨਾਂ ਉਤੇ) ਦੀ ਸਥਾਪਨਾ ਦੂਜਾ ਕਦਮ। ਕਾਫ਼ੀ ਪਹਿਲਾਂ 1931 ਵਿਚ ਸ੍ਰੀ ਮਾਂ ਨੇ ਬਿਆਨਿਆ, ਬਾਹਰੀ ਜਗਤ ਉਤੇ ਇਕ ਨਵੀਂ ਸਿਰਜਣਾ, ਆਦਰਸ਼ ਨਗਰ ਤੋਂ ਲੈ ਕੇ ਸੰਪੂਰਣ ਜਗਤ ਤਕ ਦੇ ਰੂਪ ਵਿਚ ਇਸ ਦਾ ਪ੍ਰਭਾਵ ਪੈਣਾ ਜ਼ਰੂਰੀ ਹੈ।'

ਔਰੋਵੀਲੇ, ਜਿਹੜਾ ਸ੍ਰੀ ਅਰਵਿੰਦ ਦੇ ਆਦਰਸ਼ਾਂ ਦਾ ਸਜੀਵ ਰੂਪ ਹੋਣ ਲਈ ਹੰਭਲਾ ਮਾਰਦਾ ਹੈ, ਦੀ ਨੀਂਹ ਫ਼ਰਵਰੀ 28,1968 ਨੂੰ ਰਖੀ ਗਈ। ਇਸ ਮੌਕੇ ਉਤੇ ਸ੍ਰੀ ਮਾਂ ਨੇ ਕਿਹਾ, 'ਸ਼ੁਭ ਕਾਮਨਾਵਾਂ ਵਾਲੇ ਸਾਰੇ ਮਨੁੱਖਾਂ ਨੂੰ ਔਰੋਵੀਲੇ ਵਲੋਂ ਵਧਾਈ ਹੋਵੇ। ਉਨ੍ਹਾਂ ਸਾਰਿਆਂ ਨੂੰ ਔਰੋਵੀਲੇ ਵਿਚ ਬੁਲਾਵਾ ਦਿੱਤਾ ਜਾਂਦਾ ਹੈ ਜਿਹੜੇ ਉੱਨਤੀ ਲੋੜਦੇ ਹਨ ਅਤੇ ਇਕ ਉਚੇਰੇ ਅਤੇ ਚੰਗੇਰੇ ਜੀਵਨ ਦੇ ਚਾਹਵਾਨ ਹਨ।

ਔਰੋਵੀਲੇ ਦੇ ਨੀਂਹ ਪੱਥਰ ਉਤੇ ਇਹ ਲਿਖਿਆ ਹੈ : 'ਵਿਸ਼ੇਸ਼ ਰੂਪ ਵਿਚ ਔਰੋਵੀਲੇ ਕਿਸੇ ਦੀ ਵੀ ਮਲਕੀਅਤ ਨਹੀਂ, ਸਮੁੱਚੇ ਤੌਰ ਤੇ ਔਰੋਵੀਲੇ ਸਾਰੀ ਮਨੁੱਖਤਾ ਦੀ ਮਲਕੀਅਤ ਹੈ। ਪਰ ਔਰੋਵੀਲੇ ਵਿਚ ਰਹਿਣ ਲਈ ਦੈਵੀ ਚੇਤਨਤਾ ਦਾ ਇੱਛਕ ਰੂਪ ਵਿਚ ਗ਼ੁਲਾਮ ਹੋਣਾ ਲਾਜ਼ਮੀ ਹੈ।'

ਔਰੋਵੀਲੇ ਅਨੰਤ ਵਿੱਦਿਆ, ਲਗਾਤਾਰ ਉੱਨਤੀ ਅਤੇ ਅਮਰ ਜਵਾਨੀ ਲਈ ਇਕ ਥਾਂ ਹੋਵੇਗਾ।'

ਔਰੋਵੀਲੇ ਭੂਤ ਅਤੇ ਭਵਿੱਖ ਵਿਚਕਾਰ ਪੁਲ ਬਣਨਾ ਚਾਹੁੰਦਾ ਹੈ। ਬਾਹਰੀ ਅਤੇ ਅੰਦਰੂਨੀ ਕਾਢਾਂ (ਲੱਭਤਾਂ) ਦਾ ਫ਼ਾਇਦਾ ਉਠਾਂਦਿਆਂ ਹੋਇਆਂ ਔਰੋਵੀਲੇ ਭਵਿੱਖ-ਸਿੱਧੀ ਵਲ ਬੜੀ ਦ੍ਰਿੜ੍ਹਤਾ ਨਾਲ ਵਧੇਗਾ।

'ਅਸਲ ਮਨੁੱਖੀ ਏਕਤਾ ਦੇ ਸਜੀਵ ਰੂਪ ਲਈ ਔਰੋਵੀਲੇ ਭੌਤਿਕ ਅਤੇ ਅਧਿਆਤਮਿਕ ਖੋਜ ਲਈ ਇਕ ਥਾਂ ਹੋਵੇਗਾ।'

ਸ੍ਰੀ ਮਾਂ ਅਨੁਸਾਰ, 'ਔਰੋਵੀਲੇ ਇਕ ਅਜਿਹਾ ਵਿਸ਼ਵ ਨਗਰ ਹੋਣਾ ਲੋੜਦਾ ਹੈ ਜਿਸ ਵਿਚ ਸਾਰੇ ਦੇਸ਼ਾਂ ਦੇ ਮਰਦ ਅਤੇ ਔਰਤਾਂ, ਨਸਲ, ਰਾਜਨੀਤੀ ਅਤੇ **ਕੌਮੀਅਤ** ਦੇ ਸਭ ਭਾਵਾਂ ਤੋਂ ਉੱਪਰ ਉੱਠ ਕੇ ਸ਼ਾਂਤੀ ਅਤੇ ਅਗਾਂਹ ਵਧੂ ਇਕਸੁਰਤਾ ਵਿਚ **ਜਿਉਣ** ਦੇ ਯੋਗ ਹੋ ਸਕਣ।'

ਔਰੋਵੀਲੇ ਪਾਂਡੀਚਰੀ ਤੋਂ ਕੋਈ ਪੰਜ ਮੀਲ ਦੂਰ ਉੱਤਰ ਵਲ ਸਥਿਤ ਹੈ। ਇਸ ਵਾਸਤੇ ਚੁਣੀ ਥਾਂ ਇਕ ਸੁੰਦਰ ਚਿੱਤਰ ਪੇਸ਼ ਕਰਦੀ ਹੈ ਜਿਸ ਦੇ ਪੂਰਬ ਵਲ ਸਮੁੰਦਰ ਦਾ ਕੰਢਾ ਅਤੇ ਪੱਛਮ ਤੇ ਉੱਤਰ ਵਲ ਕਈ ਝੀਲਾਂ ਹਨ। ਇਸ ਨਗਰ ਵਿਚ 50000

ਲੋਕਾਂ ਨੂੰ ਥਾਂ ਮਿਲਣ ਦਾ ਅੰਦਾਜ਼ਾ ਲਾਇਆ ਗਿਆ ਹੈ।

ਔਰੋਵੀਲੇ ਨਾ ਕੇਵਲ ਇਕ ਵਿਸ਼ਵ ਸੰਸਕ੍ਰਿਤਕ ਨਗਰ ਹੀ ਹੋਵੇਗਾ ਸਗੋਂ ਇਹ ਪੂਰਨ ਜੀਵਨ ਦਾ ਇਕ ਨਕਸ਼ਾ ਵੀ ਪ੍ਰਦਾਨ ਕਰੇਗਾ। ਜੀਵਨ ਦੇ ਸਭ ਪੱਖਾਂ ਦੇ ਸੁਧਾਰ ਅਤੇ ਇਨ੍ਹਾਂ ਦੀ ਕਾਇਆ ਪਲਟ ਲਈ ਇਕ ਰਾਹ ਦੱਸੇਗਾ। ਇਹ ਉਨ੍ਹਾਂ ਲਈ ਇਕ ਥਾਂ ਹੋਵੇਗੀ ਜਿਹੜੇ ਚੇਤੰਨ ਰੂਪ ਵਿਚ ਸੰਪੂਰਣਤਾ ਲੋੜਦੇ ਹਨ। ਇਸ ਦੇ ਵਿਚ ਹੀ ਅਜੋਕੀ ਮਨੁੱਖਤਾ ਦੀ ਪੂਰਤੀ ਲੁਕੀ ਪਈ ਹੈ ਅਤੇ ਉਨ੍ਹਾਂ ਸਮੱਸਿਆਵਾਂ ਦਾ ਹੱਲ ਵੀ ਹੈ ਅਜੋਕੀ ਮਨੁੱਖਤਾ ਦੇ ਸਾਹਮਣੇ ਹਨ।

ਔਰੋਵੀਲੇ ਦਾ ਮੰਤਵ ਸੰਸਾਰ ਦੇ ਸਾਰੇ ਭਾਗਾਂ ਦੇ ਲੋਕਾਂ ਦੇ ਇਕੱਠ ਲਈ ਮੌਕਾ ਪ੍ਰਦਾਨ ਕਰਨਾ ਹੈ ਜਿਹੜੇ ਅਰਵਿੰਦ ਦੇ ਆਦਰਸ਼ਾਂ ਅਨੁਸਾਰ ਜੀਵਨ ਬਤੀਤ ਕਰਨ ਲਈ ਤਿਆਰ ਹਨ। ਇਹ ਐਸੀ ਥਾਂ ਹੋਵੇਗੀ ਜਿਥੇ ਸ਼ੁਭ ਕਾਮਨਾਵਾਂ, ਇੱਛਾਵਾਂ ਪ੍ਰਤੀ ਦਿਆਨਤਦਾਰ ਸਭ ਮਾਨਵ ਸੁਤੰਤਰ ਤੌਰ ਤੇ ਵਿਸ਼ਵ ਨਾਗਰਿਕ ਦੇ ਰੂਪ ਵਿਚ ਰਹਿ ਸਕਦੇ ਹਨ। ਐਸਾ ਜਗਤ (ਥਾਂ) ਜਿਥੇ ਸ਼ਾਂਤੀ ਹੈ, ਮਿਲਵਰਤਣ ਦੇ ਇਕਸੁਰਤਾ ਹੈ, ਜਿਥੇ ਮਨੁੱਖ ਦੀਆਂ ਸਭ ਜੰਗਜੂ ਰੁਚੀਆਂ ਦੀ ਵਰਤੋਂ ਕੇਵਲ ਦੁਖਾਂ ਤੇ ਸੰਤਾਪਾਂ ਨੂੰ ਜਿਤਣ ਲਈ ਉਸ ਦੀਆਂ ਕਮਜ਼ੋਰੀਆਂ ਅਤੇ ਅਗਿਆਨਤਾ ਨੂੰ ਦੂਰ ਕਰਨ ਲਈ, ਉਸ ਦੀਆਂ ਮਜ਼ਬੂਰੀਆਂ ਅਤੇ ਅਸਮਰੱਥਾਵਾਂ ਨੂੰ ਦੂਰ ਕਰਨ ਲਈ ਕੀਤੀ ਜਾਵੇਗੀ।

ਮਨੁੱਖਾਂ ਦਾ ਆਪਸੀ ਰਿਸ਼ਤਾ, ਜਿਹੜਾ ਆਮ ਕਰਕੇ ਨਿਰੋਲ ਮੁਕਾਬਲੇ ਅਤੇ ਸੰਘਰਸ਼ ਤੇ ਆਧਾਰਿਤ ਹੁੰਦਾ ਹੈ, ਦੀ ਥਾਂ ਕਾਰਜ ਲਈ ਸਹਿਕਾਰਤਾ ਤੇ ਅਸਲੀ ਭਰਾਵਲੀ ਦਾ ਰਿਸ਼ਤਾ ਲੈ ਆਵੇਗਾ।

ਇਸ ਆਸ਼ਰਮ ਵਿਚ ਅੱਡ ਅੱਡ ਦੇਸ਼ਾਂ ਅਤੇ ਭਾਰਤ ਦੇ ਪ੍ਰਾਂਤਾਂ ਦੇ ਸਥਾਈ ਸੰਸਕ੍ਰਿਤਕ ਮੰਡਪ ਕਾਇਮ ਕੀਤੇ ਜਾਣਗੇ ਜੋ ਇਨ੍ਹਾਂ ਅਤੇ ਪ੍ਰਾਂਤਾਂ ਦੀ ਸੰਸਕ੍ਰਿਤਕ ਪ੍ਰਤੀਨਿਧਤਾ ਕਰਦੇ ਹੋਣ। ਉਹ ਪ੍ਰਤਿਨਿਧ ਦੇਸ਼ਾਂ ਦੀ ਸੰਸਕ੍ਰਿਤੀ, ਸ਼ਿਲਪ ਕਲਾ, ਭਾਸ਼ਾ, ਕਲਾ, ਜੀਵਨ ਢੰਗ, ਕੁਦਰਤੀ ਨਜ਼ਾਰਿਆਂ ਆਦਿ ਦੀ ਪ੍ਰਤਿਨਿਧਤਾ ਕਰਨਗੇ। ਇਥੇ ਮਨੁੱਖ ਸੰਸਾਰ ਦੀਆਂ ਅਨੇਕ ਸੰਸਕ੍ਰਿਤੀਆਂ ਨਾਲ ਸਜੀਵ ਸੰਪਰਕ ਰਖੇਗਾ ਅਤੇ ਅਨੇਕਤਾ ਵਿਚ ਏਕਤਾ ਨੂੰ ਸਲਾਹੁਣ ਦੀ ਜਾਚ ਸਿਖੇਗਾ।

ਪੈਰਸ ਵਿਚ ਹੋਈ ਯੂਨੈਸਕੋ ਦੀ ਜਨਰਲ ਅਸੈਂਬਲੀ ਨੇ ਔਰੋਵੀਲੇ ਦਾ ਇਕਮੱਤ ਨਾਲ ਸਮਰਥਨ ਕੀਤਾ ਹੈ — ਤਿੰਨ ਮਤੇ (1966, 1968 ਅਤੇ 1970 ਵਿਚ) ਪਾਸ ਕੀਤੇ ਗਏ। ਜਨਰਲ ਕਾਨਫਰੰਸ ਨੇ ਆਪਣੇ 1968 ਵਾਲੇ ਮਤੇ ਵਿਚ ਆਪਣੇ ਮੈਂਬਰ ਦੇਸ਼ਾਂ ਅਤੇ ਅੰਤਰ-ਰਾਸ਼ਟਰੀ ਗ਼ੈਰ ਸਰਕਾਰੀ ਸਭਾਵਾਂ ਨੂੰ ਔਰੋਵੀਲੇ ਦੀ ਇਕ ਅੰਤਰ-ਰਾਸ਼ਟਰੀ ਸੰਸਕ੍ਰਿਤਕ ਨਗਰ ਦੇ ਰੂਪ ਵਿਚ ਉਸਾਰੀ ਵਿਚ ਹਿੱਸਾ ਲੈਣ ਲਈ ਸੱਦਾ ਦਿੱਤਾ, ਜਿਹੜਾ ਇਕਸੁਰ ਵਾਤਾਵਰਣ ਵਿਚ ਅਨੇਕ ਸੰਸਕ੍ਰਿਤੀਆਂ ਅਤੇ ਸਭਿਅਤਾਵਾਂ ਦੀਆਂ ਕਦਰਾਂ ਨੂੰ ਸੰਪੂਰਣ ਜੀਵਨ ਮਾਪ-ਦੰਡਾਂ ਦੇ ਆਸਰੇ ਇਕਮੁੱਠ ਕਰਨ ਲਈ ਬਣਾਇਆ ਗਿਆ ਹੈ। ਇਕਸੁਰ ਵਾਤਾਵਰਣ ਵਿਚ ਜਿਹੜੇ ਮਾਪ-ਦੰਡ ਮਨੁੱਖ ਦੀਆਂ ਸਰੀਰਕ ਤੇ ਅਧਿਆਤਮਿਕ ਲੋੜਾਂ ਨਾਲ ਮੇਲ ਖਾਂਦੇ ਸਜੀਵ ਜੀਵਨ ਮਾਪ-ਦੰਡਾਂ ਦੇ ਨਾਲ ਇਕ ਅਨੁਕੂਲ ਵਾਤਾਵਰਣ ਵਿਚ ਅੱਡ ਅੱਡ ਸੰਸਕ੍ਰਿਤੀਆਂ ਅਤੇ ਸਭਿਅਤਾਵਾਂ

ਨੂੰ ਇਕਮੁੱਠ ਕਰਨ ਲਈ ਉਸਾਰੇ ਗਏ ਔਰੋਵੀਲੇ ਦੀ ਇਕ ਅੰਤਰ-ਰਾਸ਼ਟਰੀ ਸੰਸਕ੍ਰਿਤਕ ਨਗਰ ਦੇ ਰੂਪ ਵਿਚ ਉਸਾਰੀ ਕਰਨ ਵਾਸਤੇ ਹਿੱਸਾ ਪਾਉਣ ਲਈ ਮੈਂਬਰ ਰਾਜਾਂ ਅਤੇ ਗ਼ੈਰ ਅੰਤਰ-ਰਾਸ਼ਟਰੀ ਗ਼ੈਰ ਸਰਕਾਰੀ ਸਭਾਵਾਂ ਨੂੰ ਸੱਦਾ ਦਿੱਤਾ।

ਹੇਠਾਂ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਵਲੋਂ ਔਰੋਵੀਲੇ ਅਨੁਯਾਈਆਂ ਨੂੰ ਸੁਨੇਹਾ ਦਿੱਤਾ ਜਾਂਦਾ ਹੈ : 'ਪਾਂਡੀਚਰੀ ਸ੍ਰੀ ਅਰਵਿੰਦ ਦੀ ਰਾਜਨੀਤਕ ਜਲਾਵਤਨੀ ਅਤੇ ਅਧਿਆਤਮਿਕ ਪ੍ਰਕਾਸ਼ ਦੀ ਥਾਂ ਸੀ। ਪਾਂਡੀਚਰੀ ਤੋਂ ਆਪਣੇ ਨੂਰਾਨੀ ਸੁਨੇਹੇ ਨੇ ਸੰਸਾਰ ਦੇ ਅਨੇਕ ਭਾਗਾਂ ਨੂੰ ਪ੍ਰਕਾਸ਼ਮਾਨ ਕੀਤਾ। ਇਹ ਗੱਲ ਜਚਦੀ ਹੈ ਕਿ ਅੱਡ ਅੱਡ ਥਾਵਾਂ ਤੋਂ ਇਲਾਹੀ ਨੂਰ ਦੇ ਢੂੰਡਾਊ ਸ੍ਰੀ ਅਰਵਿੰਦ ਦੇ ਨਾਂ ਨਾਲ ਸੰਬੰਧਿਤ ਇਸ ਨਵੇਂ ਨਵੇਂ ਨਗਰ ਨੂੰ ਲੱਭਣ। ਮਨੁੱਖ ਦੀਆਂ ਅਧਿਆਤਮਿਕ ਉੱਨਤੀ ਦੇ ਮਾਹੌਲ ਦੀਆਂ ਲੋੜਾਂ ਨੂੰ ਸਮਝਣ ਦੀ ਇਹ ਇਕ ਜ਼ਬਰਦਸਤ ਯੋਜਨਾ ਹੈ। ਰੱਬ ਕਰੇ ਔਰੋਵੀਲੇ ਅਸਲੀ ਰੂਪ ਵਿਚ ਨੂਰ ਅਤੇ ਸ਼ਾਂਤੀ ਦਾ ਨਗਰ ਬਣੇ।

ਇਨ੍ਹਾਂ ਸ਼ਬਦਾਂ ਵਿਚ ਦੇਵੀ ਮਾਂ ਨੇ ਔਰੋਵੀਲੇ ਦੀ ਮਹਾਨਤਾ ਉਤੇ ਜ਼ੋਰ ਦਿੱਤਾ, 'ਮਨੁੱਖਤਾ ਮਾਤਲੋਕੀ ਰਚਨਾ ਦੀ ਪੌੜੀ ਦਾ ਆਖ਼ਰੀ ਡੰਡਾ ਨਹੀਂ। ਨਿਕਾਸ ਵਿਕਾਸ ਚਲਦਾ ਰਹਿੰਦਾ ਹੈ। ਇਹ ਹਰੇਕ ਲਈ ਜਾਣਨ ਦੀ ਗੱਲ ਹੈ ਕਿ ਕੀ ਉਹ ਇਸ ਨਵੀਂ ਨਸਲ ਦੀ ਭਾਲ ਵਿਚ ਸ਼ਾਮਲ ਹੋਣਾ ਚਾਹੁੰਦਾ ਹੈ ਜਿਹੜੇ ਇਸ ਸੰਸਾਰ ਨਾਲ, ਜਿਵੇਂ ਇਹ ਹੈ; ਸੰਤੁਸ਼ਟ ਹਨ ਉਨ੍ਹਾਂ ਲਈ ਔਰੋਵੀਲੇ ਦੀ ਹੋਂਦ ਅਸਲੋਂ ਹੀ ਕੋਈ ਕਾਰਣ ਨਹੀਂ।'

ਸ੍ਰੀ ਮਾਂ ਨੇ ਇਹ ਵੀ ਦੱਸਿਆ ਹੈ ਕਿ ਕਿਵੇਂ ਇਕ ਸੱਚੇ ਔਰੋਵੀਲੀਅਨ ਬਣਨਾ ਹੈ : 'ਸਭ ਤੋਂ ਪਹਿਲੀ ਲੋੜ ਅੰਦਰੂਨੀ ਖੋਜ ਦੀ ਹੈ ਜਿਸ ਦੁਆਰਾ ਮਨੁੱਖ ਇਹ ਜਾਣਦਾ ਹੈ ਕਿ ਵਾਸਤਵ ਵਿਚ ਸਮਾਜਕ, ਇਖ਼ਲਾਕੀ, ਸਾਂਸਕ੍ਰਿਤਿਕ, ਜ਼ਾਤੀ ਅਤੇ ਵੰਸ਼ੀ ਰੂਪ-ਰੰਗਾਂ ਪਿੱਛੇ ਕੌਣ ਹੈ। ਸਾਡੇ ਅੰਤਰਤਮ ਕੇਂਦਰ ਤੇ ਇਕ ਆਜ਼ਾਦ ਹੋਂਦ ਹੈ ਜੋ ਵਿਸ਼ਾਲ ਅਤੇ ਚਤੁਰ ਹੈ ਤੇ ਜਿਹੜੀ ਸਾਡੀ ਖੋਜ ਨੂੰ ਉਡੀਕਦੀ ਹੈ ਅਤੇ ਜਿਸ ਨੂੰ ਔਰੋਵੀਲੇ ਵਿਚ ਸਾਡੇ ਜੀਵਨ ਅਤੇ ਸਾਡੀ ਹੋਂਦ ਦਾ ਚੁਸਤ ਕੇਂਦਰ ਬਣਨਾ ਚਾਹੀਦਾ ਹੈ।

'ਮਨੁੱਖ ਔਰੋਵੀਲੇ ਵਿਚ ਇਖ਼ਲਾਕੀ ਅਤੇ ਸਮਾਜਕ ਰੀਤੀ-ਰਿਵਾਜ਼ਾਂ ਤੋਂ ਮੁਕਤ ਹੋਣ ਲਈ ਰਹਿੰਦਾ ਹੈ, ਪਰ ਇਸ ਆਜ਼ਾਦੀ ਨੂੰ ਹਉਮੈ ਤੇ ਇਸ ਦੀਆਂ ਇੱਛਾਵਾਂ ਤੇ ਟੀਚਿਆਂ ਦੀ ਨਵੀਂ ਗ਼ੁਲਾਮੀ ਵਿਚ ਨਹੀਂ ਪੈਣਾ ਚਾਹੀਦਾ। ਇੱਛਾਵਾਂ ਦੀ ਪੂਰਤੀ ਅੰਦਰੀ ਖੋਜ ਦੇ ਰਸਤੇ ਵਿਚ ਰੁਕਾਵਟ ਬਣਦੀ ਹੈ, ਜਿਹੜੀ ਕਿ ਕੇਵਲ ਸ਼ਾਂਤੀ ਅਤੇ ਪੂਰਨ ਪੱਖਪਾਤਹੀਣਤਾ ਦੀ ਪਾਰਦਰਸ਼ਿਤਾ ਵਿਚ ਪ੍ਰਾਪਤ ਕੀਤੀ ਜਾ ਸਕਦੀ ਹੈ।

ਔਰੋਵੀਲੀਅਨ ਨੂੰ ਕਿਸੇ ਵਸਤ ਦੀ ਮਾਲਕੀ ਦੀ ਭਾਵਨਾ ਗੁਆਣੀ ਚਾਹੀਦੀ ਹੈ, ਕਿਉਂਕਿ ਭੌਤਿਕ ਦੁਨੀਆ ਵਿਚ ਸਾਡਾ ਮਾਰਗ ਉਹ ਹੈ ਜੋ ਸਾਡੇ ਜੀਵਨ ਤੇ ਕਾਰਜ ਲਈ ਅਤੀ-ਆਵੱਸ਼ਕ ਹੈ ਅਤੇ ਇਹ ਸਾਨੂੰ ਜੋ ਉਥੇ ਅਸਾਂ ਥਾਂ ਮੱਲਣੀ ਹੈ, ਉਸ ਮੁਤਾਬਿਕ ਦਿੱਤਾ ਗਿਆ ਹੈ। ਜਿੰਨਾ ਸੁਚੇਤ ਸੰਪਰਕ ਸਾਡਾ ਆਪਣੀ ਅੰਦਰੀ ਹੋਂਦ ਨਾਲ ਹੋਵੇਗਾ, ਉਤਨੇ ਹੀ ਠੀਕ ਵਸੀਲੇ ਸਾਨੂੰ ਦਿੱਤੇ ਜਾਣਗੇ।

'ਕੰਮ ਸਰੀਰਕ ਕੰਮ ਵੀ, ਅੰਦਰੀ ਖੋਜ ਲਈ ਇਕ ਅਤੀ-ਅਵੱਸ਼ਕ ਚੀਜ਼ ਹੈ। ਜੇ ਕੋਈ ਕੰਮ ਨਹੀਂ ਕਰਦਾ, ਜੇ ਕੋਈ ਆਪਣੀ ਚੇਤਨਾ ਮਾਦੇ ਵਿਚ ਨਹੀਂ ਪਾਉਂਦਾ,

ਤਾਂ ਮਾਦਾ ਕਦੇ ਵੀ ਵਧੇਗਾ ਨਹੀਂ। ਆਪਣੀ ਚੇਤਨਾ ਨੂੰ ਆਪਣੇ ਸਰੀਰ ਦੁਆਰਾ ਥੋੜ੍ਹਾ ਜਿਹਾ ਮਾਦਾ ਸੰਗਠਣ ਕਰਨ ਦੇਣਾ ਬਹੁਤ ਚੰਗਾ ਹੈ। ਆਪਣੇ ਦੁਆਲੇ ਕ੍ਰਮ ਦੀ ਸਥਾਪਨਾ ਕਰਨਾ ਆਪਣੇ ਅੰਦਰ ਕ੍ਰਮ ਦੀ ਸਥਾਪਨਾ ਕਰਨ ਵਿਚ ਮਦਦ ਕਰਦਾ ਹੈ।

'ਪ੍ਰਾਣੀ ਨੂੰ ਆਪਣੇ ਜੀਵਨ ਨੂੰ ਬਾਹਰੀ, ਬਨਾਉਟੀ ਨਿਯਮਾਂ ਅਨੁਸਾਰ ਨਹੀਂ ਸੰਗਠਨ ਕਰਨਾ ਚਾਹੀਦਾ, ਸਗੋਂ ਇਕ ਸੰਗਠਿਤ ਅੰਦਰੂਨੀ ਚੇਤਨਾ ਦੁਆਰਾ ਕਰਨਾ ਚਾਹੀਦਾ ਹੈ, ਕਿਉਂਕਿ ਜੇ ਮਨੁੱਖ ਇਕ ਉਚੇਰੀ ਚੇਤਨ ਦੇ ਨਿਯੰਤਰਣ ਤੋਂ ਬਿਨਾਂ ਹੀ ਜੀਵਨ ਨੂੰ ਚਲਣ ਦੇਵੇ, ਤਾ ਜੀਵਨ ਅਵਿਅੰਜਕ ਅਤੇ ਡਾਂਵਾਡੋਲ ਹੋ ਜਾਂਦਾ ਹੈ। ਇਹ ਸੋਚਣਾ ਸਮਾਂ ਗੁਆਉਣਾ ਹੈ ਕਿ ਮਾਦਾ ਸੁਚੇਤ ਵਰਤੋਂ ਦੇ ਬਗ਼ੈਰ ਵੀ ਬਣਿਆ ਰਹਿੰਦਾ ਹੈ।

'ਸਾਰੇ ਸੰਸਾਰ ਨੂੰ ਨਵੀਂ ਨਸਲ ਦੇ ਪ੍ਰਵੇਸ਼ ਲਈ ਤਿਆਰ ਰਹਿਣਾ ਚਾਹੀਦਾ ਹੈ ਅਤੇ ਔਰੋਵੀਲੇ ਸੁਚੇਤ ਤੌਰ ਤੇ ਉਸ ਪ੍ਰਵੇਸ਼ ਵਲ ਕੰਮ ਕਰਨਾ ਚਾਹੁੰਦਾ ਹੈ। ਥੋੜ੍ਹਾ ਥੋੜ੍ਹਾ ਕਰਕੇ ਸਾਨੂੰ ਇਹ ਪਤਾ ਚਲ ਜਾਵੇਗਾ ਕਿ ਇਹ ਨਵੀਂ ਨਸਲ ਕੈਸੀ ਹੋਣੀ ਚਾਹੀਦੀ ਹੈ। ਉਤਨੀ ਦੇਰ ਸਭ ਤੋਂ ਚੰਗਾ ਤਰੀਕਾ ਇਹ ਹੈ ਕਿ ਆਪਣੇ ਆਪ ਨੂੰ ਪ੍ਰਭੂ ਦੇ ਪ੍ਰਤੀ ਪੂਰੀ ਤਰ੍ਹਾਂ ਸਮਰਪਿਤ ਕੀਤਾ ਜਾਵੇ। ਸਾਰੰਸ਼ ਵਿਚ, ਅਸੀਂ ਸ੍ਰੀ ਅਰਵਿੰਦ ਦੇ ਸ਼ਬਦਾਂ ਵਿਚ ਕਹਿ ਸਕਦੇ ਹਾਂ :

ਅਜੇ ਸੱਚ ਵਧੇ-ਫੁੱਲੇਗਾ ਅਤੇ ਸ਼ਾਂਤੀ ਵਧੇਗੀ
ਉਹ ਦਿਨ ਆਵੇਗਾ ਜਦ ਮਨੁੱਖ ਇਕ ਦੂਸਰੇ ਦੇ ਨੇੜੇ ਮਹਿਸੂਸ ਕਰਨਗੇ
ਅਤੇ ਇਕ ਹੋ ਜਾਣਗੇ।
ਉਤਨੀ ਦੇਰ ਇਕ ਅਗਾਂਹ ਪੁੱਟਿਆ ਕਦਮ ਕਿਸ ਸ਼ੈ ਦੀ ਪ੍ਰਾਪਤੀ ਹੈ
ਕਿਉਂਕਿ ਥੋੜ੍ਹਾ ਥੋੜ੍ਹਾ ਕਰਕੇ ਜ਼ਮੀਨ ਸਵਰਗ ਅੱਗੇ ਲਾਜ਼ਮੀ ਖੁਲ੍ਹ ਜਾਵੇਗੀ
ਤਦ ਤਕ ਜਦ ਤਕ ਕਿ ਉਸਦੀ ਧੁੰਦਲੀ ਆਤਮਾ ਪ੍ਰਕਾਸ਼ ਵਿਚ ਨਹੀਂ ਜਾਗਦੀ।

# ਕ੍ਰਮਵਾਰ ਮਹੱਤਵਪੂਰਨ ਘਟਨਾਵਾਂ

| | |
|---|---|
| 15 ਅਗਸਤ, 1872 | : ਕਲਕੱਤਾ ਵਿਚ ਸ੍ਰੀ ਅਰਵਿੰਦ ਦਾ ਜਨਮ |
| 1877-79 | : ਦਾਰਜੀਲਿੰਗ ਵਿਚ ਅੰਗਰੇਜ਼ੀ ਬੋਰਡਿੰਗ ਸਕੂਲ ਵਿਚ |
| 1879-84 | : ਮਾਨਚੈੱਸਟਰ, ਇੰਗਲੈਂਡ |
| 1884-90 | : ਸੇਂਟ ਪਾਲ'ਜ਼ ਸਕੂਲ, ਲੰਡਨ |
| 1890-92 | : ਕਿੰਗਜ਼ ਕਾਲਜ, ਕੈਂਬਰਿਜ |
| 1892-93 | : ਭਾਰਤ ਵਾਪਸੀ, ਬੜੌਦਾ |
| 1901 | : ਮ੍ਰਿਣਾਲਿਨੀ ਦੇਵੀ ਨਾਲ ਵਿਆਹ |
| 1902 | : ਬੰਗਾਲ ਵਿਚ ਇਨਕਲਾਬੀ ਕੰਮ |
| 1904 | : ਯੋਗ ਦਾ ਆਰੰਭ |
| 1906 | : ਕਲਕੱਤੇ ਨੂੰ ਜਾਣ ਲਈ ਬੜੌਦਾ ਤੋਂ ਰਵਾਨਗੀ |
| ਦਸੰਬਰ 1907 | : ਯੋਗੀ ਲੇਲੇ ਨਾਲ ਪਹਿਲੀ ਮੁਲਾਕਾਤ |
| ਮਈ 4, 1908 | : ਅੰਗਰੇਜ਼ੀ ਸਰਕਾਰ ਵਲੋਂ ਗ੍ਰਿਫ਼ਤਾਰ ਹੋਣਾ |
| 1908-1909 | : ਅਲੀਪੁਰ ਬੰਬ ਕੇਸ ਸੁਣਵਾਈ |
| ਮਈ 6, 1909 | : ਅਲੀਪੁਰ ਜੇਲ੍ਹ ਤੋਂ ਰਿਹਾਅ ਹੋਣਾ |
| ਫ਼ਰਵਰੀ 1910 | : ਚੰਦਰ ਨਗਰ ਲਈ ਕਲਕੱਤਾ ਛੱਡਣਾ |
| ਅਪ੍ਰੈਲ 4, 1910 | : ਪਾਂਡੀਚਰੀ ਵਿਚ ਆਉਣਾ |
| ਮਾਰਚ 29, 1914 | : ਸ੍ਰੀ ਅਰਵਿੰਦ ਤੇ ਸ੍ਰੀ ਮਾਂ ਦੀ ਪਹਿਲੀ ਮਿਲਣੀ |
| ਅਗਸਤ 15, 1914 | : ਆਰੀਆ (ਦਾਰਸ਼ਨਿਕ ਖ਼ਿਆਲਾਂ ਵਾਲਾ ਮਾਸਕ ਪੱਤਰ) ਦਾ ਪ੍ਰਕਾਸ਼ਨ ਸ਼ੁਰੂ ਹੋਣਾ |
| ਫਰਵਰੀ 22, 1915 | : ਸ੍ਰੀ ਮਾਂ ਦਾ ਪਾਂਡੀਚਰੀ ਛੱਡਣਾ |
| ਅਪ੍ਰੈਲ 24, 1920 | : ਸ੍ਰੀ ਮਾਂ ਦਾ ਵਾਪਸ ਆਉਣਾ ਤੇ ਪਾਂਡੀਚਰੀ ਵਿਚ ਪੱਕੇ ਤੌਰ ਤੇ ਰਹਿਣਾ |
| ਜਨਵਰੀ 1921 | : ਆਰੀਆ ਦਾ ਪ੍ਰਕਾਸ਼ਨ ਬੰਦ ਹੋਣਾ |
| ਨਵੰਬਰ 24, 1926 | : ਸਿੱਧੀ ਦਾ ਦਿਨ |
| 1926 | : ਸ੍ਰੀ ਅਰਵਿੰਦ ਦਾ ਸਾਰੇ ਕੰਮਾਂ ਤੋਂ ਛੁੱਟੀ ਲੈਣਾ ਦੇ ਆਸ਼ਰਮ ਦਾ ਸਾਰਾ ਕੰਮ ਸ੍ਰੀ ਮਾਂ ਨੂੰ ਦੇ ਦੇਣਾ |
| ਨਵੰਬਰ 24, 1938 | : ਸ੍ਰੀ ਅਰਵਿੰਦ ਦੀ ਲੱਤ ਨੂੰ ਚੋਟ ਲਗਣੀ ਤੇ ਉਨ੍ਹਾਂ ਦੀ ਨਿੱਜੀ ਸੇਵਾ ਲਈ ਕੁਝ ਸਾਧਕ ਲਗਾਏ ਜਾਣੇ |

| | |
|---|---|
| ਅਗਸਤ 15, 1947 | : ਸ੍ਰੀ ਅਰਵਿੰਦ ਦੇ 75ਵੇਂ ਜਨਮ ਦਿਨ ਉਤੇ ਭਾਰਤ ਨੂੰ ਆਜ਼ਾਦੀ ਮਿਲਣੀ |
| ਦਸੰਬਰ 5, 1950 | : ਸ੍ਰੀ ਅਰਵਿੰਦ ਦਾ ਸੁਰਗਵਾਸ ਹੋਣਾ |
| 1952 | : ਸ੍ਰੀ ਅਰਵਿੰਦ ਇੰਟਰਨੈਸ਼ਨਲ ਸੈਂਟਰ ਆਫ਼ ਐਜੂਕੇਸ਼ਨ ਦਾ ਉਦਘਾਟਨ ਹੋਣਾ। |
| ਫ਼ਰਵਰੀ 29, 1956 | : ਅਤੀਮਨ ਦਾ ਅਵਤੀਰਣ |
| ਫ਼ਰਵਰੀ 28, 1968 | : ਔਰੋਵੀਲੇ : ਨੀਂਹ ਪੱਥਰ ਦਾ ਰਖਿਆ ਜਾਣਾ |

# ਪੁਸਤਕ ਸੂਚੀ

## ਸ੍ਰੀ ਅਰਵਿੰਦ ਦੀਆਂ ਰਚਨਾਵਾਂ

ਆੱਨ ਯੋਗ – ਦੀ ਸਿਨਥੇਸਿਸ ਆਫ਼ ਯੋਗ (1965) (ਆੱਨ ਯੋਗ I )
ਆੱਨ ਯੋਗ II – ਟਾਮਜ਼ I ਐਂਡ II (1958)
ਸਪੀਚਿਜ਼ (1952)
ਲਾਈਟਸ ਆਨ ਯੋਗ (1942)
ਦੀ ਆਈਡੀਲ ਆਫ਼ ਦੀ ਕਰਮਯੋਗਿਨ (1950)
ਸ੍ਰੀ ਅਰਵਿੰਦ ਆਨ ਹਿਮਸੈਲਫ਼ ਐਂਡ ਆਨ ਦੀ ਮਦਰ (1953)
ਬੇਸਿਸ ਆਫ਼ ਯੋਗ (1949)
ਮੈਸਿਜ ਆਫ਼ ਸ੍ਰੀ ਅਰਵਿੰਦ ਐਂਡ ਦੀ ਆਸ਼ਰਮ (1962)
ਮੈਸਿਜ ਆਫ਼ ਸ੍ਰੀ ਅਰਵਿੰਦ : 15 ਅਗਸਤ, 1947
ਆੱਨ ਦੀ ਵੇਦ (1956)
ਐਸਿਜ਼ ਆੱਨ ਦੀ ਗੀਤਾ (1966)
ਦੀ ਹਿਊਮਨ ਸਾਈਕਲ, ਆਈਡੀਲ ਆਫ਼ ਹਿਊਮਨ ਯੂਨਿਟੀ ਐਂਡ ਵਾਰ ਐਂਡ ਸੈਲਫ਼-ਡਿਟਰਮੀਨੇਸ਼ਨ (1962)
ਦੀ ਫ਼ਾਊਂਡੇਸ਼ਨਜ਼ ਆਫ਼ ਇੰਡੀਅਨ ਕਲਚਰ (1959)
ਦੀ ਲਾਈਫ਼ ਡਿਵਾਈਨ (ਅਮੇਰੀਕਨ ਐਡੀਸ਼ਨ) (1965)
ਲਾਈਫ਼ – ਲਿਟਰੇਚਰ – ਯੋਗ (1967)
ਦੀ ਮਦਰ (1960)
ਦੀ ਆਵਰ ਆਫ਼ ਗਾੱਡ (1964)
ਦੀ ਪ੍ਰਾਬਲਮ ਆਫ਼ ਰੀਬਰਥ (1952)

## ਕਵਿਤਾ ਤੇ ਨਾਟਕ

ਸਾਵਿਤਰੀ (1954)
ਲਾਸਟ ਪੋਇਮਜ਼ (1952)
ਦੀ ਫ਼ਿਊਚਰ ਪੋਇਟਰੀ (1953)
ਹਿੰਮਜ਼ ਟੂ ਦੀ ਮਿਸਟਿਕ ਫ਼ਾਇਰ (1952)
ਕੁਲੈਕਟਿਡ ਪੋਇਮਜ਼ ਐਂਡ ਪਲੇਅਜ਼ ( 2 ਭਾਗ) (1942)
ਪਰਸੁਅਸ ਦੀ ਡਲਿਵਰਰ (1955)

ਇਲੀਅਨ (1957)
ਵਾਸਵਦੱਤਾ (1965)
ਵਿਕ੍ਰਮੋਰਵਸ਼ੀ (ਦੀ ਹੀਰੋ ਐਂਡ ਦੀ ਨਿੰਫ) ਕਾਲੀਦਾਸ ਦਾ ਇਕ ਨਾਟਕ ਜਿਹੜਾ ਅਰਵਿੰਦ ਨੇ ਸੰਸਕ੍ਰਿਤ 'ਚੋਂ ਅਨੁਵਾਦ ਕੀਤਾ।

## ਅਖ਼ਬਾਰ, ਰਸਾਲੇ ਜਾਂ ਹੋਰ ਪੱਤਰ ਜਿਨ੍ਹਾਂ ਵਿਚ ਸ੍ਰੀ ਅਰਵਿੰਦ ਦੀਆਂ ਰਚਨਾਵਾਂ ਹਨ

ਬੰਦੇ ਮਾਤਰਮ (1908)
ਆਰੀਆ (1914)
ਇੰਦੂ ਪ੍ਰਕਾਸ਼ (1893/94)
ਜੁਗਾਂਤਰ (1906)
ਕਰਮ ਯੋਗਿਨ (1909)
ਧਰਮ (1909)

## ਆਸ਼ਰਮ ਦੇ ਪੱਤਰਾਂ ਵਿਚੋਂ ਟੂਕਾਂ

ਮਦਰ ਇੰਡੀਆ (1952) ਅਨਿਲਬਰਨ ਰਾਏ ਦਾ "ਜਰਨਲ"
ਮਦਰ ਇੰਡੀਆ (1958) "ਦੀ ਮਦਰ" — ਕੇ. ਡੀ. ਸੇਠਨਾ
ਮਦਰ ਇੰਡੀਆ (1959) "ਏ ਮੈਸੇਜ਼" — ਸ੍ਰੀ ਮਾਂ ਦਾ ਲਿਖਿਆ
ਬੁਲਿਟਨਜ਼ ਆਫ਼ ਫ਼ਿਜ਼ੀਕਲ ਐਜੂਕੇਸ਼ਨ
ਬੁਲਿਟਨਜ਼ ਆਫ਼ ਦੀ ਸ੍ਰੀ ਅਰਵਿੰਦ ਇੰਟਰਨੈਸ਼ਨਲ ਸੈਂਟਰ ਆਫ਼ ਐਜੂਕੇਸ਼ਨ

## ਸ੍ਰੀ ਮਾਂ ਦੀਆਂ ਰਚਨਾਵਾਂ

ਦੀ ਮਦਰ ਆਨ ਸ੍ਰੀ ਅਰਵਿੰਦ
ਪ੍ਰੇਅਰਜ਼ ਐਂਡ ਮੈਡੀਟੇਸ਼ਨਜ਼ (1948)
ਵਰਡਜ਼ ਆਫ਼ ਦੀ ਮਦਰ (ਤਿੰਨ ਸੀਰੀਜ਼) (1966)
ਮੈਸਿਜਿਜ਼ ਆਫ਼ ਦੀ ਮਦਰ
ਲਾਈਫ਼ ਆਫ਼ ਸ੍ਰੀ ਅਰਵਿੰਦ (1964) — ਏ.ਬੀ. ਪੁਰਾਨੀ
ਸਿਆਜੀ ਰਾਓ ਗਾਇਕਵਾੜ ਯਾਂਚਿਆ ਸਹਾਵਾਸਤ — ਜੀ. ਐਸ. ਸਰਦੇਸਾਈ
ਸ੍ਰੀ ਅਰਵਿੰਦ — ਦੀ ਹੋਪ ਆਫ਼ ਮੈਨ — ਕੇਸ਼ਵ ਮੂਰਤੀ
ਸ੍ਰੀ ਅਰਵਿੰਦ ਪ੍ਰਸੰਗ — ਦਿਨੇਂਦਰ ਕੁਮਾਰ ਰਾਏ
ਦੀ ਅਲੀਪੁਰ ਟਰਾਇਲ (1922) ਬਿਨੈ ਕ੍ਰਿਸ਼ਨਾ ਬੋਸ
ਲਾਈਫ਼ ਇਨ ਸ੍ਰੀ ਅਰਵਿੰਦ ਆਸ਼ਰਮ (1965) — ਨਰਾਇਣ ਪ੍ਰਸਾਦ

ਦੀ ਯੋਗਾ ਆਫ਼ ਸ੍ਰੀ ਅਰਵਿੰਦ (9 ਲੜੀਆਂ) – ਨਲਿਨੀ ਕਾਂਤ ਗੁਪਤਾ
ਸ੍ਰੀ ਅਰਵਿੰਦ ਆਰ ਦੀ ਐਡਵੈਂਚਰ ਆਫ਼ ਕਾਂਸ਼ਸਨੈੱਸ (1968)
ਸਤਪ੍ਰੇਮ ਦੀ ਲਿਬਰੇਟਰ (1970) – ਸਿਸਿਰ ਕੁਮਾਰ ਮਿੱਤਰਾ
ਹੋਮੇਜ (1907) – ਰਾਬਿੰਦਰਨਾਥ ਟੈਗੋਰ
ਕਾਰੈੱਸਪਾਂਡੇਂਸ ਵਿਦ ਸ੍ਰੀ ਅਰਵਿੰਦ (ਪਹਿਲੀ ਤੇ ਦੂਜੀ ਲੜੀ)
(1954 ਤੇ 1959) – ਨਿਰੋਦਬਰਨ
ਆਨੰਦ ਮੱਠ – ਬੰਕਮ ਚੈਟਰਜੀ
ਡਿਕਸ਼ਨਰੀ ਆਫ਼ ਸ੍ਰੀ ਅਰਵਿੰਦ'ਜ਼ ਯੋਗਾ (1966) – ਐਮ. ਪੀ. ਪੰਡਿਤ
ਈਵਨਿੰਗ ਟਾਕਸ (ਲੜੀ 1,2,3) ਏ. ਬੀ. ਪੁਰਾਨੀ

# ਸ੍ਰੀ ਅਰਵਿੰਦ ਦੀਆਂ ਰਚਨਾਵਾਂ

## ਭਾਰਤੀ ਸਭਿਆਚਾਰ

1. ਦੀ ਫ਼ਾਊਂਡੇਸ਼ਨਜ਼ ਆਫ਼ ਇੰਡੀਅਨ ਕਲਚਰ
2. ਆਨ ਦੀ ਵੇਦ
3. ਹਿੰਮਜ਼ ਟੂ ਦੀ ਮਿਸਟਿਕ ਫ਼ਾਇਰ
4. ਇਸ਼ਾ ਉਪਨਿਸ਼ਦ (ਸੰਸਕ੍ਰਿਤ ਤੇ ਨਾਲ ਨਾਲ ਅੰਗਰੇਜ਼ੀ ਅਨੁਵਾਦ ਤੇ ਵਿਆਖਿਆ)
5. ਏਟ (ਅੱਠ) ਉਪਨਿਸ਼ਦ (ਸੰਸਕ੍ਰਿਤ ਦੇ ਨਾਲ ਨਾਲ ਅੰਗਰੇਜ਼ੀ ਅਨੁਵਾਦ ਤੇ ਵਿਆਖਿਆ)
6. ਕੇਨਾ ਉਪਨਿਸ਼ਦ (ਸੰਸਕ੍ਰਿਤ ਦੇ ਨਾਲ ਨਾਲ ਅੰਗਰੇਜ਼ੀ ਅਨੁਵਾਦ ਤੇ ਵਿਆਖਿਆ)
7. ਐੱਸੇ ਆਨ ਦੀ ਗੀਤਾ
8. ਦੀ ਰੇਨੇਸੈਂਸ ਇਨ ਇੰਡੀਆ
9. ਦੀ ਸਿਗਨੀਫ਼ਿਕੈਂਸ ਆਫ਼ ਇੰਡੀਅਨ ਆਰਟ

## ਸਾਹਿਤ – ਕਵਿਤਾ ਤੇ ਨਾਟਕ

1. ਵਿਆਸ ਐਂਡ ਵਾਲਮੀਕ
2. ਕਾਲੀਦਾਸ
3. ਵਿਊਜ਼ ਐਂਡ ਰਿਵੀਊ
4. ਲੈਟਰਜ਼ ਆਫ਼ ਸ੍ਰੀ ਅਰਵਿੰਦ ਥਰਡ ਸੀਰੀਜ਼ (ਆਨ ਲਿਟਰੇਚਰ)
5. ਦੀ ਫ਼ਿਊਚਰ ਪੋਇਟਰੀ
6. ਕਨਵਰਸੇਸ਼ਨਜ਼ ਆਫ਼ ਦੀ ਡੈੱਡ
7. ਦੀ ਫ਼ੈਨਟਮ ਆਵਰ (ਇਕ ਨਿੱਕੀ ਕਹਾਣੀ)
8. ਕੁਲੈਕਟਿਡ ਪੋਇਮਜ਼ ਐਂਡ ਪਲੇਅਜ਼
9. ਪੋਇਮਜ਼ ਪਾਸਟ ਐਂਡ ਪ੍ਰੈਜ਼ੈਂਟ
10. ਲਾਸਟ ਪੋਇਮਜ਼
11. ਮੋਰ ਪੋਇਮਜ਼
12. ਇਲੀਅਨ
13. ਟੋਡੋਗਨ
14. ਸਾਵਿਤਰੀ – ਏ ਲੀਜੈਂਡ ਐਂਡ ਏ ਸਿੰਬਲ
15. ਦੀ ਵੀਜ਼ੀਰਜ਼ ਆਫ਼ ਬਸੋਰਾ

16. ਵਾਸਵਦੱਤਾ
17. ਐਰਿਕ

## ਰਾਸ਼ਟਰਵਾਦ

1. ਬੰਕਿਮ-ਤਿਲਕ-ਦਇਆਨੰਦ
2. ਦੀ ਨੈਸ਼ਨਲ ਵੈਲਿਊ ਆਫ਼ ਆਰਟ
3. ਡੀ ਆਈਡੀਲ ਆਫ਼ ਦੀ ਕਰਮਯੋਗਿਨ
4. ਏ ਸਿਸਟਮ ਆਫ਼ ਨੈਸ਼ਨਲ ਐਜੂਕੇਸ਼ਨ
5. ਦੀ ਬਰੇਨ ਆਫ਼ ਇੰਡੀਆ
6. ਦੀ ਸਪੀਚਿਜ਼ ਆਫ਼ ਸ੍ਰੀ ਅਰਵਿੰਦ
7. ਦੀ ਡਾਕਟਰਾਈਨ ਆਫ਼ ਪੈਸਿਵ ਰਿਜ਼ਿਸਟੈਂਸ

## ਫ਼ਿਲਾਸਫ਼ੀ — ਯੋਗ

1. ਦੀ ਲਾਈਫ਼ ਡਿਵਾਈਨ
2. ਆਈਡੀਲਜ਼ ਐਂਡ ਪ੍ਰਾਗਰੈੱਸ
3. ਦੀ ਸੁਪਰਮੈਨ
4. ਐਵੋਲਿਊਸ਼ਨ
5. ਥਾਟਸ ਐਂਡ ਗਲਿੰਪਸਿਜ਼
6. ਥਾਟਸ ਐਂਡ ਐਫ਼ੋਰਿਜ਼ਮਜ਼
7. ਦੀ ਆਵਰ ਆਫ਼ ਗਾੱਡ
8. ਹਿਰੈਕਲੀਟਸ
9. ਦੀ ਸੁਪਰਾਮੈਂਟਲ ਮੈਨੀਫ਼ੈਸਟੇਸ਼ਨ ਅਪੌਨ ਅਰਥ
10. ਦੀ ਪਰਾਬਲਮ ਆਫ਼ ਰੀਬਰਥ
11. ਦੀ ਹਿਊਮਨ ਸਾਈਕਲ
12. ਦੀ ਆਈਡੀਲ ਆਫ਼ ਹਿਊਮਨ ਯੂਨਿਟੀ
13. ਦੀ ਮਦਰ
14. ਦੀ ਯੋਗ ਐਂਡ ਇਟਸ ਆਬਜੈਕਟਸ
15. ਦੀ ਸਿਨਥੇਸਿਸ ਆਫ਼ ਯੋਗ (ਆਨ ਯੋਗ I)
16. ਆਨ ਯੋਗ II — ਟੋਮ I ਅਤੇ ਟੋਮ II (ਕੋਲੈਕਟਿਡ ਲੈਟਰਜ਼ ਆਨ ਯੋ
17. ਦੀ ਰਿਡਲ ਆਫ਼ ਦਿਸ ਵਰਲਡ
18. ਲੈਟਰਜ਼ ਆਫ਼ ਸ੍ਰੀ ਅਰਵਿੰਦ ਆਨ ਦੀ ਮਦਰ

# ਸ੍ਰੀ ਅਰਵਿੰਦ ਉਤੇ ਲਿਖੀਆਂ ਕੁਝ ਪੁਸਤਕਾਂ

ਹੇਠ ਲਿਖੀਆਂ ਪੁਸਤਕਾਂ ਵਧੇਰੇ ਕਰਕੇ ਸ੍ਰੀ ਅਰਵਿੰਦ ਆਸ਼ਰਮ ਪਾਂਡੀਚਰੀ ਨੇ ਹੀ ਪ੍ਰਕਾਸ਼ਿਤ ਕੀਤੀਆਂ ਹਨ। ਜੋ ਪੁਸਤਕਾਂ ਦੂਜੇ ਪ੍ਰਕਾਸ਼ਕਾਂ ਨੇ ਪ੍ਰਕਾਸ਼ਿਤ ਕੀਤੀਆਂ ਹਨ ਉਹਨਾਂ ਦੇ ਨਾਂ ਬ੍ਰੈਕਟ ਵਿਚ ਦਿੱਤੇ ਗਏ ਹਨ।


| | |
|---|---|
| ਚੰਦਰ ਸ਼ੇਖਰਮ ਵੀ. | ਸ੍ਰੀ ਅਰਵਿੰਦ'ਜ਼ ਦੀ ਲਾਈਫ਼ ਡਿਵਾਈਨ |
| ਚੌਧਰੀ, ਹਰੀਦਾਸ ਤੇ ਸਪੀਜਿਲਬਰਗ, ਐਫ. | ਦੀ ਇਨਟੈਗਰਿਲ ਫ਼ਿਲਾਸਫ਼ੀ ਆਫ਼ ਸ੍ਰੀ ਅਰਵਿੰਦ (ਏਲਨ ਐਂਡ ਅਨਵਿਨ) |
| ਦਿਵਾਕਰ, ਆਰ. ਆਰ. | ਮਹਾਯੋਗ (ਭਵਨ ਦੀ ਪੁਸਤਕ) |
| ਗੁਪਤਾ, ਨਲਿਨੀ ਕਾਂਤ | ਦੀ ਯੋਗ ਆਫ਼ ਸ੍ਰੀ ਅਰਵਿੰਦ |
| ਆਇੰਗਰ, ਕੇ. ਆਰ. ਸ੍ਰੀਨਿਵਾਸ | ਸ੍ਰੀ ਅਰਵਿੰਦ, ਸ੍ਰੀ ਅਰਵਿੰਦ, ਐਨ ਇਨਟਰੋਡਕਸ਼ਨ (ਰਾਓ ਐਂਡ ਰਾਘਵਨ) |
| ਮਿੱਤਰਾ, ਐਸ. ਕੇ. | ਦੀ ਮੀਟਿੰਗ ਆਫ਼ ਈਸਟ ਐਂਡ ਵੈਸਟ ਇਨ ਸ੍ਰੀ ਅਰਵਿੰਦ'ਜ਼ ਫ਼ਿਲਾਸਫ਼ੀ |
| ਮਿੱਤਰਾ, ਐਸ. ਕੇ. | ਦੀ ਲਿਬਰੇਟਰ (ਜੈਕੋ) |
| ਨਿਰੋਦਬਰਨ | ਕਾਰੈੱਸਪਾਂਡੈਂਸ ਵਿਦ ਸ੍ਰੀ ਅਰਵਿੰਦ (2 ਭਾਗਾਂ ਵਿਚ) |
| ਸਤਪ੍ਰੇਮ | ਸ੍ਰੀ ਅਰਵਿੰਦ, ਆਰ ਦੀ ਐਡਵੈਂਚਰ ਆਫ਼ ਕਾਂਸ਼ਸਨੈੱਸ |
| ਕੇਸ਼ਵਮੂਰਤੀ | ਸ੍ਰੀ ਅਰਵਿੰਦ – ਦੀ ਹੋਪ ਆਫ਼ ਮੈਨ (ਦਿਪਤੀ ਪਬਲਿਕੇਸ਼ਨਜ਼) |
| ਨਾਰਾਇਣ ਪ੍ਰਸਾਦ | ਲਾਈਫ਼ ਇਨ ਸ੍ਰੀ ਅਰਵਿੰਦ ਆਸ਼ਰਮ |
| ਪੰਡਿਤ ਐਮ. ਪੀ. | ਸ੍ਰੀ ਅਰਵਿੰਦ ਦੇ ਯੋਗ੍ਹ ਵਿਚ ਸਾਧਨਾ |
| ਸੇਂਟ ਹਿਲੇਰੀ ਪੀ. ਬੀ. | ਸ੍ਰੀ ਅਰਵਿੰਦ: ਦੀ ਫ਼ਿਊਚਰ ਐਵੋਲਿਊਸ਼ਨ ਆਫ਼ ਮੈਨ (ਐਲਨ ਐਂਡ ਅਨਵਿਨ) |
| ਸੇਠਨਾ, ਕੇ. ਡੀ. | ਦੀ ਪੋਇਟਿਕ ਜੀਨੀਅਸ ਆਫ਼ ਸ੍ਰੀ ਅਰਵਿੰਦ |
| ਕਰਨ ਸਿੰਘ | ਪ੍ਰਾਫ਼ਿਟ ਆਫ਼ ਇੰਡੀਅਨ ਨੈਸ਼ਨਲਿਜ਼ਮ, ਏ ਸਟੱਡੀ ਆਫ਼ ਪੋਲੀਟੀਕਲ ਥਾੱਟ ਆਫ਼ ਸ੍ਰੀ ਅਰਵਿੰਦ ਘੋਸ਼ : 1893 – 1910 (ਐਲਨ ਐਂਡ ਅਨਵਿਨ) |


---


**ਸਿੰਘ ਬ੍ਰਦਰਜ਼, 44/2, ਚਰਚ ਰੋਡ ਭੋਗਲ, ਨਵੀਂ ਦਿੱਲੀ ਤੋਂ ਟਾਈਪਸੈਟਿੰਗ ਹੋ ਕੇ ਤਰੰਗ ਆਫਸੈੱਟ, ਲਕਸ਼ਮੀ ਨਗਰ, ਦਿੱਲੀ–92 ਤੋਂ ਛਪੀ।**